ਰੁ – ਸਾ ਸਾ    ਸਾਗ ਮਪ ਗ ਮ    ਧੁ ਧੁ ਪ ਧੁਧੁ    ਮ ਪ ਗ ਮ
ਸ੍ਰਾ ऽ ऽ ਨਾ    ਹੀऽ ऽऽ ਕੋ ऽ    ਦੇ ऽ ਵ ਜਿਸੁ    ਮ ऽਸ ਤ ਕਿ

ਪਧੁ ਨੀਸਾਂ ਨੀ ਸਾਂ    ਸਾਂਨੀਧੁਨੀ ਸਾਂਰੇਂ ਸਾਂਨੀ    ਧੁਪ ਮਗ ਰੇਸਾ
ਭਾऽ ऽऽ ਗੁ ਸੁ    ਲਾऽ ऽऽ ਗਾऽ ऽऽ    ਸੇऽ ऽऽ ਵऽ

**ਅੰਤਰਾ**    ਗ ਮ ਧੁ – ਨੀ
ਸ ਤਿ ਗੁ ऽ ਰੁ

ਸਾਂ – ਸਾਂ –    ਸਾਂ – ਸਾਂ ਸਾਂ    ਰੇਂ ਰੇਂ ਸਾਂ ਨੀ    ਸਾਂ ਗਂ – ਮਂ
ਮੇ ऽ ਰਾ ऽ    ਬੇ ऽ ਮੁ ਹ    ਤਾ ऽ ਜੁ ਸ    ਤਿ ਗੁ ऽ ਰ

ਰੇਂ – ਸਾਂ –    ਨੀ ਸਾਂ ਨੀਸਾਂ ਰੇਸਾਂ    ਧੁ ਧੁ ਪ ਗ    ਮ ਧੁ – ਪ
ਮੇ ऽ ਰੇ ऽ    ਸ ਚਾ ऽऽ ऽऽ    ਸਾ ऽ ਜੁ ਸ    ਤਿ ਗੁ ऽ ਰੁ

ਨੀ ਧੁ ਪ –    ਧੁ ਮ ਪ ਗ    ਮ – ਮ ਪ    ਗ ਮ – ਮ
ਮੇ ऽ ਰਾ ऽ    ਸ ਭ ਸ ਕਾ    ਦਾ ऽ ਤਾ ਸ    ਤਿ ਗੁ ऽ ਰੁ

ਰੇ – ਸਾ –    ਗਮ ਪਧੁ ਨੀਸਾਂ ਰੇਸਾਂ    ਨੀਧੁ ਪਮ ਗਰੇ
ਮੇ ऽ ਰਾ ऽ    ਪੁऽ ਰऽ ਖੁऽ ਬਿऽ    ਧਾऽ ऽऽ ਤਾऽ

## ਭੈਰਉ ਮਹਲਾ ੫

ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥
ਮਿਟਿਓ ਦੁਖੁ ਅਰੁ ਸਗਲ ਸੰਤਾਪੁ ॥ ਗੁਰ ਹੋਏ ਮੇਰੇ ਮਾਈ ਬਾਪ ॥ ੧ ॥
ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ਕੰਤ ॥ ੧ ॥ ਰਹਾਉ ॥
ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥
ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥ ੨ ॥
ਜਾ ਕਉ ਪ੍ਰਗਟ ਭਏ ਗੋਪਾਲ ॥ ਤਾ ਕੈ ਦਰਸਨਿ ਸਦਾ ਨਿਹਾਲ ॥
ਸਰਬ ਗੁਣਾ ਤਾ ਕੈ ਬਹੁਤੁ ਨਿਧਾਨ ॥ ਜਾ ਕਉ ਸਤਿਗੁਰਿ ਦੀਓ ਨਾਮੁ ॥ ੩ ॥
ਜਾ ਕਉ ਭੇਟਿਓ ਠਾਕੁਰੁ ਅਪਨਾ ॥ ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥
ਕਹੁ ਨਾਨਕ ਜੋ ਜਨ ਪ੍ਰਭ ਭਾਏ ॥ ਤਾ ਕੀ ਰੇਨੁ ਬਿਰਲਾ ਕੋ ਪਾਏ ॥ ੪ ॥ ੧੪ ॥ ੨੭ ॥

(ਗੁ. ਗ੍ਰੰਥ ਪੰਨਾ ੧੧੪੩)

**ਰਾਗ ਭੈਰਉ** **ਝਪਤਾਲ**

| × | 2 | | | | 0 | | 3 | | |
|---|---|---|---|---|---|---|---|---|---|
| | | | | | **ਸਥਾਈ** | | | | |
| ਧ਼ | ਧ਼ | ਪ | – | ਧ਼ | ਮ | ਮ | ਗ | ਮ | ਮ |
| ਸ | ਖੀ | ऽ | ऽ | ਸ | ਹੇ | ਰੀ | ਮੇ | ऽ | ਰੇ |
| ਗਮ | ਰੇ਼ | ਰੇ਼ਗਮਪ | ਗ | ਮ | ਰੇ਼ | – | ਸਾ | – | ਸਾ |
| ਗੁऽ | ਸ | ਤਿऽऽऽ | ਆ | ऽ | ਨੰ | ऽ | ऽ | ऽ | ਦ |
| ਨ਼ੀ | ਸਾ | ਗ | – | ਮ | ਧ਼ | ਧ਼ | ਪ | – | ਪ |
| ਕ | ਰਿ | ਕਿ | ऽ | ਰ | ਪਾ | ऽ | ਭੇ | ऽ | ਟੇ |
| ਗ | ਮ | ਧ਼ਧ਼ਪਮ | ਪ | ਗਮ | ਧ਼ | ਨੀ | ਸਾਂਨੀਧ਼ਨੀ | ਸਾਂਰੇ਼ਂਸਾਂਨੀ | ਧ਼ਪਮਗ |
| ਮੋ | ऽ | ਹਿऽऽऽ | ऽ | ऽ ऽ | ऽ | ऽ | ਕੰऽऽऽ | ऽ ऽ ऽ ऽ | ਤऽऽऽ |
| | | | | | **ਅੰਤਰਾ** | | | | |
| ਗ | ਮ | ਧ਼ | ਨੀ | ਨੀ | ਧ਼ਨੀ | ਸਾਂ | ਸਾਂ | – | ਸਾਂ |
| ਮੋ | ऽ | ਹਿ | ऽ | ਦੁ | ਹਾऽ | ऽ | ਗ | ऽ | ਨਿ |
| ਧ਼ | – | ਨੀ | ਸਾਂ | ਸਾਂ | ਰੇ਼ਂਸਾਂਨੀਸਾਂ | ਰੇ਼ਂਸਾਂ | ਧ਼ | ਧ਼ | ਪ |
| ਆ | ऽ | ਪਿ | ऽ | ਸੀ | ਗਾऽऽऽ | ऽ ऽ | ਰੀ | ऽ | ऽ |
| ਗਂ | ਮਂ | ਰੇ਼ਂ | – | ਸਾਂ | ਰੇ਼ਂ | ਰੇ਼ਂ | ਸਾਂ | – | – |
| ਰੂ | ਪ | ਰੰ | ऽ | ਗ | ਦੇ | ऽ | ऽ | ऽ | ऽ |
| ਸਾਂਨੀ | ਧ਼ਨੀ | ਮਂ | ਸਾਂ | ਨੀ | ਧ਼ | ਧ਼ | ਪ | – | – |
| ਨਾऽ | ऽ ऽ | ਮਿ | ऽ | ਸ | ਵਾ | ऽ | ਰੀ | ऽ | ऽ |
| ਧ਼ | ਧ਼ | ਪ | – | ਧ਼ | ਮ | ਪ | ਗ | ਮ | ਮ |
| ਮਿ | ਟਿ | ਓ | ऽ | ऽ | ਦੁ | ਖੁ | ਅ | ऽ | ਰੁ |

| | | | | | | | | | |
|---|---|---|---|---|---|---|---|---|---|
| ਗਮਪਧੁ | ਸਾਂ | ਧੁ | ਪ | ਗਮ | ਰੇੁ | – | ਸਾ | – | – |
| ਸSSS | ਗ | ਲ | S | ਸੰS | ਤਾ | S | S | S | ਪੁ |
| ਸਾ | S | ਪ | ਗ | ਮ | ਧੁ | ਧੁ | ਪ | – | – |
| ਗੁ | ਰ | ਹੋ | S | ਏ | ਮੇ | S | ਰੇ | S | S |
| ਮਪ | ਗ | ਮ | ਧੁ | ਨੀ | ਸਾਂਨੀਧੁਨੀ | ਸਾਂਰੇੁਸਾਂਨੀ | ਧੁਪਧੁਪ | ਮਪਗਮ | ਰੇੁਸਾਨੀੁਸਾ |
| ਮਾS | S | S | ਈ | S | ਬਾSSS | S S S S | S S S S | S S S S | ਪSSS |

## ਭੈਰਉ ਮਹਲਾ ੫

ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖ ਦਾਤਾ ॥
ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥ ੧ ॥
ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥ ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥ ੧ ॥ ਰਹਾਉ ॥
ਹਮ ਤੇਰੇ ਜੰਤ ਤੂ ਬਜਾਵਨਹਾਰਾ ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥
ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥ ੨ ॥
ਤੁਮ੍ਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧਸੰਗਿ ਤੁਮਰੇ ਗੁਣ ਗਾਉ ॥
ਤੁਮ੍ਰੀ ਦਇਆ ਤੇ ਹੋਇ ਦਰਦ ਬਿਨਾਸੁ ॥ ਤੁਮਰੀ ਮਇਆ ਤੇ ਕਮਲ ਬਿਗਾਸੁ ॥ ੩ ॥
ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾਕੀ ਨਿਰਮਲ ਸੇਵ ॥
ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥ ੪ ॥ ੧੮ ॥ ੩੧ ॥

(ਗੁ. ਗ੍ਰੰਥ ਪੰਨਾ ੧੧੪੪)

**ਰਾਗ ਭੈਰਉ** **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | | | | | | | | **ਸਥਾਈ** | | | ਨੀ | ਧੁ | ਮ | – | ਗ |
| | | | | | | | | | | | ਰਿ | ਕਿ | S | S | ਹ |
| ਧੁ | ਧੁ | ਪ | ਪ | ਗ | ਮ | ਗਮ | ਪਮ | ਰੇੁ | ਰੇੁ | ਸਾ | ਨੀ | ਸਾ | ਹਾ | – | ਮ |
| ਪਾ | S | S | ਕ | ਰ | ਹੁ | ਪ੍ਰS | ਭS | ਦਾ | S | ਤਿ | ਤੁ | ਮ੍ | ਰੀ | S | S |
| ਧੁ | ਧੁ | ਪ | ਪ | ਮਧ | ਗਮ | ਧੁਨੀ | ਸਾਂਨੀ | ਧੁਪ | ਮਗ | ਰੇੁਸਾ | | | | | |
| ਉ | Sਸ | ਤ | ਤਿ | ਕS | ਰਉ | ਦਿS | ਨS | ਹਾS | S S | ਤਿS | | | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | **ਅੰਤਰਾ** | | ਗ | ਮ | ਧੁ | – | ਨੀ |
| | | | | | | | | | | | ਤੂ | ऽ | ਮੇ | ऽ | ਰਾ |
| ਸਾਂ | ਸਾਂ | – | ਸਾਂ | ਨੀ | ਸਾਂ | ਨੀਸਾਂ | ਰੇਂਸਾਂ | ਧੁ | ਧੁ | ਪ | ਨੀ | ਸਾਂ | ਗਂ | – | ਮਂ |
| ਪਿ | ਤਾ | ऽ | ਤੂ | ਹੈ | ऽ | ਮੇऽ | ਰਾऽ | ਮਾ | ऽ | ऽ | ਤੂ | ऽ | ਮੇ | ऽ | ਰੇ |
| ਰੇਂ | – | ਸਾਂ | ਨੀ | – | ਸਾਂ | ਨੀਸਾਂ | ਰੇਂਸਾਂ | ਧੁ | ਧੁ | ਪ | ਸਾਂ | ਨੀ | ਧੁ | – | ਮ |
| ਜੀ | ऽ | ਅ | ਪ੍ਰਾ | ऽ | ਨ | ਸੁऽ | ਖऽ | ਦਾ | ऽ | ऽ | ਤੂ | ऽ | ਮੇ | ऽ | ਰਾ |
| ਨੀ | ਧੁ | ਪਪ | ਪ | ਮ | ਗ | ਪ | ਮ | ਰੇ | – | ਸਾ | ਨੀ | ਸਾ | ਗ | – | ਮ |
| ਠਾ | ऽ | ਕੁਰ | ਹਉ | ਏ | ऽ | ऽ | ਮੁ | ਤੇ | ऽ | ਰਾ | ਤੁ | ਝ | ਬਿ | ऽ | ਨੁ |
| ਪ | ਪ | ਗ | ਮ | ਧੁਨੀ | ਸਾਂਰੇਂ | ਸਾਂਨੀ | ਧੁਨੀ | ਸਾਂਨੀ | ਧੁਪ | ਮਗ | | | | | |
| ਅ | ਵ | ਰੁ | ਨ | ਹੀऽ | ऽऽ | ਕੋऽ | ऽऽ | ਮੇऽ | ऽऽ | ਰਾऽ | | | | | |

## ਭੈਰਉ ਮਹਲਾ ੫

ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥
ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥ ੧ ॥
ਦੀਨ ਦੁਨੀਆ ਤੇਰੀ ਟੇਕ ॥ ਸਭ ਮਹਿ ਰਵਿਆ ਸਾਹਿਬੁ ਏਕ ॥ ੧ ॥ ਰਹਾਉ ॥
ਤੇਰੀ ਟੇਕ ਕਰਉ ਅਨੰਦ ॥ ਤੇਰੀ ਟੇਕ ਜਪਉ ਗੁਰ ਮੰਤ ॥
ਤੇਰੀ ਟੇਕ ਤਰੀਐ ਭਉ ਸਾਗਰੁ ॥ ਰਾਖਣਹਾਰੁ ਪੂਰਾ ਸੁਖ ਸਾਗਰੁ ॥ ੨ ॥
ਤੇਰੀ ਟੇਕ ਨਾਹੀ ਭਉ ਕੋਇ ॥ ਅੰਤਰਜਾਮੀ ਸਾਚਾ ਸੋਇ ॥
ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾਂ ਊਹਾਂ ਤੂ ਦੀਬਾਣੁ ॥ ੩ ॥
ਤੇਰੀ ਟੇਕ ਤੇਰਾ ਭਰਵਾਸਾ ॥ ਸਗਲ ਧਿਆਵਹਿ ਪ੍ਰਭ ਗੁਣਤਾਸਾ ॥
ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥ ਸਿਮਰਿ ਨਾਨਕ ਸਾਚੇ ਗੁਣਤਾਸਾ ॥ ੪ ॥ ੨੬ ॥ ੩੯ ॥

(ਗੁ. ਗ੍ਰੰਥ ਪੰਨਾ ੧੧੪੭)

---

**ਰਾਗ ਭੈਰਉ** — **ਤਾਲ ਦਾਦਰਾ**

| | | | | | | | | | | | |
|---|---|---|---|---|---|---|---|---|---|---|---|
| × | | | 0 | | | × | | | 0 | | |
| | | | | | **ਸਥਾਈ** | | | | | | |
| ਧੁ | ਧੁ | ਧੁ | ਪ | ਪ | ਧੁ | ਮ | – | ਪ | ਗ | ਮ | ਮ |
| ਦੀ | ऽ | ਨ | ਦੁ | ਨੀ | ਆ | ਤੇ | ऽ | ਰੀ | ਟੇ | ऽ | ਕ |

| | | | | | | | | | | | |
|---|---|---|---|---|---|---|---|---|---|---|---|
| ਮ | ਗ | ਰੇ | ਰੇਗ | ਰੇਪ | ਮ | ਗ | ਰੇ | ਰੇ | ਸਾ | – | ਸਾ |
| ਸ | ਭ | ਮਹਿ | ਰਙ | ਵਿਙ | ਆ | ਸਾ | ਹਿ | ਬੁ | ਏ | ਙ | ਕ |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਗ | ਮ | ਧੁ | ਧੁ | ਨੀ | ਸਾਂ | ਸਾਂ | ਸਾਂ | ਰੇਂ | ਰੇਂ | ਸਾਂ |
| ਤੇ | ਰੀ | ਙ | ਟੇ | ਕ | ਰ | ਹਾ | ਕ | ਲਿ | ਮਾ | ਙ | ਹਿ |
| ਧੁ | ਧੁ | – | ਨੀ | ਸਾਂ | ਸਾਂ | ਸਾਂਨੀ | ਧੇਰੇਂ | ਸਾਂਸਾਂ | ਧੁ | ਧੁ | ਪ |
| ਤੇ | ਰੀ | ਙ | ਟੇ | ਕ | ਤੇ | ਰੇਙ | ਙ ਙ | ਗੁਣ | ਗਾ | ਙ | ਹਿ |
| ਗ | ਗ | ਮ | ਪਧੁ | ਨੀਸਾਂ | ਧੁ | ਪ | ਗ | ਮ | ਰੇ | – | ਸਾ |
| ਤੇ | ਰੀ | ਙ | ਟੇਙ | ਙਕ | ਨ | ਪੇ | ਹੈ | ਙ | ਕਾ | ਙ | ਲੁ |
| ਸਾ | ਮ | ਗ | ਪਪ | ਗ | ਮ | ਧੁਨੀ | ਸਾਂਰੇਂ | ਸਾਂਨੀ | ਧੁ | ਧੁ | ਪ |
| ਤੇ | ਰੀ | ਙ | ਟੇਕ | ਬਿ | ਨ | ਸੇਙ | ਙ ਙ | ਜੇਙ | ਜਾ | ਙ | ਲੁ |

## ਭੈਰਉ ਮਹਲਾ ੫

ਦੁਇ ਕਰ ਜੋਰਿ ਕਰਉ ਅਰਦਾਸਿ ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥
ਸੋਈ ਮੇਰਾ ਸੁਆਮੀ ਕਰਨੈਹਾਰੁ ॥ ਕੋਟਿ ਬਾਰ ਜਾਈ ਬਲਿਹਾਰ ॥ ੧ ॥
ਸਾਧੂ ਧੂਰਿ ਪੁਨੀਤ ਕਰੀ ॥
ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥ ੧ ॥ ਰਹਾਉ ॥
ਜਾਕੈ ਗ੍ਰਿਹ ਮਹਿ ਸਗਲ ਨਿਧਾਨ ॥ ਜਾਕੀ ਸੇਵਾ ਪਾਈਐ ਮਾਨੁ ॥
ਸਗਲ ਮਨੋਰਥ ਪੂਰਨਹਾਰ ॥ ਜੀਅ ਪ੍ਰਾਨ ਭਗਤਨ ਆਧਾਰ ॥ ੨ ॥
ਘਟ ਘਟ ਅੰਤਰਿ ਸਗਲ ਪ੍ਰਗਾਸ ॥ ਜਪਿ ਜਪਿ ਜੀਵਹਿ ਭਗਤ ਗੁਣਤਾਸ ॥
ਜਾਕੀ ਸੇਵ ਨ ਬਿਰਥੀ ਜਾਇ ॥ ਮਨ ਤਨ ਅੰਤਰਿ ਏਕੁ ਧਿਆਇ ॥ ੩ ॥
ਗੁਰ ਉਪਦੇਸਿ ਦਇਆ ਸੰਤੋਖੁ ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ ॥
ਕਰਿ ਕਿਰਪਾ ਲੀਜੈ ਲੜਿ ਲਾਇ ॥ ਚਰਨ ਕਮਲ ਨਾਨਕ ਨਿਤ ਧਿਆਇ ॥ ੪ ॥ ੪੨ ॥ ੫੫ ॥

(ਗੁ. ਗ੍ਰੰਥ ਪੰਨਾ ੧੧੫੨)

**ਰਾਗ ਭੈਰਉ** **ਤਾਲ ਦਾਦਰਾ**

| × | | | 0 | | | × | | | 0 | | |
|---|---|---|---|---|---|---|---|---|---|---|---|
| | | | | | **ਸਥਾਈ** | | | | | | |
| ਸਾਗ | ਮਪ | ਗਮ | ਰੇ | ਰੇ | ਪ | ਮ | ਗ | ਰੇ | ਸਾ | – | – |
| ਸਾS | SS | ਧੁS | ਧੂ | ਰਿ | ਪੁ | ਨੀ | ਤ | ਕ | ਰੀ | S | S |
| ਧੁਧੁ | ਨੀ | ਧੁ | ਸਾ | –ਸ | ਸਾ | ਰੇ | ਰੇਰੇ | ਮ | ਗਰੇ | ਸਾ | ਸਾ |
| ਮਨ | ਦ | ਬਿ | ਕਾ | Sਰ | ਮਿ | ਟਹਿ | ਪ੍ਰ | ਭ | ਸਿਮ | ਰ | ਤ |
| ਗ | ਮਮ | ਮ | ਧੁਨੀ | ਸਂਰੇਂ | ਸਾਂਨੀ | ਧੁਪ | ਮਪ | ਗਮ | ਰੇ | ਰੇ | ਸਾ |
| ਜ | ਨਮ | ਜ | ਨS | Sਮ | ਕੀS | ਮੈS | ਲੁS | ਹS | ਰੀ | S | S |
| | | | | | **ਅੰਤਰਾ** | | | | | | |
| ਨੀਧ | ਮ | ਗ | ਪ | –ਪ | ਪ | ਧੁ | ਮ | ਧੁ | ਸਾਂ | – | ਸਾਂ |
| ਦੁਇ | ਕ | ਰ | ਜੋ | Sਰਿ | ਕ | ਰਉ | ਅ | ਰ | ਦਾ | S | ਸਿ |
| ਧੁ | ਰੇਂ | ਰੇਂ | ਰੇਂਰੇਂ | ਰੇਂ | ਰੇਂ | ਗਂਰੇਂ | ਗਂਰੇਂ | ਰੇਂ | ਸਾਂ | – | ਸਾਂ |
| ਜੀ | S | ਉ | ਪਿੰਡੁ | ਧ | ਨੁ | ਤਿS | ਸS | ਕੀ | ਰਾ | S | ਸਿ |
| ਨੀਸਾਂ | ਗਂ | ਮਂ | ਰੇਂ | – | ਸਾਂ | ਰੇਸਾਂ | ਨੀਸਾਂ | ਰੇਂਸਾਂ | ਧੁ | – | ਪ |
| ਸੋਈ | ਮੇ | ਰਾ | ਸੁਆ | S | ਮੀ | ਕS | ਰS | ਨੈS | ਹਾ | S | ਰੁ |
| ਗ | ਮ | ਮ | ਪਧੁ | ਨੀਸਾਂ | ਧੁ | ਪ | ਗ | ਮ | ਰੇ | – | ਸਾ |
| ਕੋ | S | ਟਿ | ਬਾS | Sਰ | ਜਾ | ਈ | ਬ | ਲਿ | ਹਾ | S | ਰ |

# ਰਾਗ ਬਸੰਤ

ਆਦਿ ਕਾਲ ਤੋਂ ਹੀ ਮਾਨਵ ਦਾ ਪ੍ਰਕ੍ਰਿਤੀ ਨਾਲ ਇਕ ਅਟੁੱਟ ਸੰਬੰਧ ਚਲਿਆ ਆ ਰਿਹਾ ਹੈ। ਅਤੇ ਕੁਦਰਤ ਦੀਆਂ ਰੰਗੀਆਂ ਮਾਨਵ ਨੂੰ ਖੇੜਾ ਪ੍ਰਦਾਨ ਕਰਨ ਲਈ ਸਦਾ ਹੀ ਪ੍ਰੇਰਣਾ ਸਰੋਤ ਰਹੀਆਂ ਹਨ। ਦ੍ਰਿਸ਼ਟਮਾਨ ਜਗਤ ਵਿਚ ਕੁਦਰਤ ਦੀਆਂ ਭਾਂਤ ਭਾਂਤ ਦੀਆਂ ਰਚਨਾਵਾਂ - ਆਕਾਸ਼. ਪਾਤਾਲ, ਪਉਣ, ਪਾਣੀ, ਵਨਸਪਤੀ, ਬੈਸੰਤਰ, ਖੰਡ, ਬ੍ਰਹਮੰਡ, ਆਦਿ ਮਾਨਵ ਮਨ ਨੂੰ ਆਨੰਦ ਵਿਭੋਰ ਕਰਨ ਲਈ ਸਦਾ ਹੀ ਸਹੀ ਹੁੰਦੇ ਰਹੇ ਹਨ। ਇਸ ਭਾਵ ਨੂੰ ਗੁਰੂ ਨਾਨਕ ਦੇਵ "ਆਸਾ ਦੀ ਵਾਰ" ਵਿਚ ਇਸ ਤਰ੍ਹਾਂ ਚਿੱਤਰ ਦੇ ਰਹੇ ਹਨ।

"ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥
ਇਸੇ ਭਾਵ ਨੂੰ ਭਾਈ ਨੰਦ ਲਾਲ ਜੀ "ਗੋਯਾ" ਇਕ ਗਜ਼ਲ ਵਿਚ ਇਸ ਤਰ੍ਹਾਂ ਪ੍ਰਗਟਾਉਂਦੇ ਹਨ :
"ਕੁਦਿਰਿ ਮੁਤਲਕ ਬ ਕੁਦਰਤ ਜ਼ਾਹਿਰ ਅਸਤ ॥ ਦਰਮਿਆਨੇ ਕੁਦਰਤੇ ਖ਼ੁਦ ਕਾਦਿਰ ਅਸਤ ॥
ਕਾਦਿਰ ਕੁਦਰਤ ਬ ਐ ਮੁਖ਼ਤੰਦ ॥ ਆਂ ਮਤਾ ਏ ਗ਼ੈਰਿ ਹਕ ਰਾ ਖੇਖ਼ਤੰਦ ॥

ਭਾਵ ਅਰਥ : ਅਕਾਲ ਪੁਰਖ ਕੁਦਰਤ ਦੁਆਰਾ ਪ੍ਰਗਟ ਹੁੰਦਾ ਹੈ। ਕਰਤਾਰ ਆਪ ਕੁਦਰਤ ਵਿਚ ਵਸਦਾ ਹੈ। ਕੁਦਰਤ ਅਤੇ ਕਾਦਰ ਆਪਸ ਵਿਚ ਅਭੇਦ ਹਨ। ਮੇਰੇ ਮੁਰਸ਼ਦ ਨੇ ਦਵੈਤ ਦਾ ਪਾੜ ਦਾ ਪਾੜ ਸੁਣਿਆ ਹੈ।

ਇਸੇ ਤਰ੍ਹਾਂ ਹੀ ਮਾਨਵ ਸੰਸਕ੍ਰਿਤੀ ਦੇ ਵਿਕਾਸ ਵਿਚ ਮਾਹ, ਰੁੱਤ ਤਿੱਥ ਅਤੇ ਵਾਰ ਦਾ ਬੜਾ ਮਹੱਤਵ ਪੂਰਣ ਸਥਾਨ ਰਿਹਾ ਹੈ। ਭਾਰਤ ਦੀ ਪ੍ਰਾਕ੍ਰਿਤਕ ਸਥਿਤੀ ਅਨੁਸਾਰ ਜੇਠ-ਹਾੜ ਵਿਚ ਥਲ ਅਤੇ ਆਕਾਸ਼ ਦਾ ਤਪਣਾ, ਸਾਵਣ-ਭਾਦੋਂ ਵਿਚ ਬਦਲਾਂ ਦਾ ਗਰਜਣਾ, ਕਾਲੀਆਂ ਰਾਤਾਂ ਵਿਚ ਬਿਜਲੀਆਂ ਦਾ ਚਮਕਣਾ, ਰਿਮ-ਝਿਮ ਕਰਕੇ ਮੀਂਹ ਦਾ ਵਸਣਾ, ਦਾਦਰ ਮੋਰ, ਪਪੀਹੇ ਦਾ ਬੋਲਣਾ, ਚੇਤ-ਵੈਸਾਖ ਵਿਚ ਬਸੰਤ ਰੁਤ ਵਿਚ ਧਰਤੀ ਅਤੇ ਆਕਾਸ਼ ਦਾ ਮਉਲਣਾ, ਫੁੱਲਾਂ ਉਤੇ ਭੌਰਿਆਂ ਦਾ ਮੰਡਲਾਉਣਾ ਮਾਨਵ ਮਨ ਨੂੰ ਕਾਦਰ ਦੀ ਯਾਦ ਹੀ ਤਾਂ ਕਰਵਾਉਂਦੇ ਹਨ। ਭਾਰਤੀ ਸਾਹਿਤਕਾਰਾਂ ਨੇ ਬਸੰਤ ਰੁਤ ਨੂੰ "ਰਿੱਤੂ ਰਾਜ" ਭਾਵ ਸਭ ਤੋਂ ਸ੍ਰੇਸ਼ਟ ਰੁੱਤ ਸਵੀਕਾਰਿਆ ਹੈ। ਗੁਰੂ ਅਮਰਦਾਸ ਜੀ ਦਾ ਬਸੰਤ ਰਾਗ ਦੇ ਪ੍ਰਭਾਵ ਨੂੰ ਦਰਸਾਉ ਲਈ ਫੁਰਮਾਨ ਹੈ "ਬਨਸਪਤਿ ਮਉਲੀ-ਚੜ੍ਹਿਆ ਬਸੰਤ" ਇਸੇ ਤਰ੍ਹਾਂ ਹੀ ਕਬੀਰ ਜੀ ਦੀ ਦ੍ਰਿਸ਼ਟੀ ਵਿਚ ਉਸ ਰੁਤ ਦਾ ਵਰਣਨ ਹੈ "ਮਉਲੀ ਧਰਤੀ ਮਉਲਿਆ ਅਕਾਸੁ,' (ਬਸੰਤੁ ਕਬੀਰ ਜੀ ਪੰਨਾ 1193) ਅਰਥਾਤ : ਬਸੰਤ ਰੁਤ ਦੇ ਆਗਮਨ ਤੋਂ ਬਨਸਪਤੀ, ਧਰਤੀ ਅਤੇ ਆਕਾਸ਼ ਮਉਲ ਉਠੇ ਹਨ। ਬਸੰਤ ਰੁਤ ਦਾ ਭਾਈ ਨੰਦ ਲਾਲ ਜੀ ("ਦੀਵਾਨੇ ਗੋਯਾ" ਵਿਚ ਇਸ ਤਰਾਂ ਜ਼ਿਕਰ ਕਰਦੇ ਹਨ।"

"ਬਹੋਸ਼ ਬਾਸ਼ ਕਿ ਹੰਗਾਮਿ ਨੌ ਬਹਾਰ ਆਮਦ ॥
ਬਹਾਰ ਆਮਦੋ ਯਾਰ ਆਮਦੋ ਕਿਰਾਰ ਆਮਦ ॥"

ਭਾਵ ਅਰਥ : ਐ ਇਨਸਾਨ ਹੋਸ਼ ਸੰਮਾਲ ਬਸੰਤ ਦੀ ਰੁਤ ਆਈ ਹੈ। ਬਸੰਤ ਰੁਤ ਆਈ ਤੇ ਮਿੱਤਰ ਆਇਆ ਸਾਡੇ ਸਨ ਨੂੰ ਚੈਨ ਆਈ ॥

ਸੰਗੀਤਕਾਰਾਂ ਨੇ ਬਸੰਤ ਨੂੰ ਰਿਤੂ ਕਾਲੀਨ ਰਾਗ ਮੰਨਿਆ ਹੈ। ਭਾਰਤੀ ਸੰਗੀਤ ਪਰੰਪਰਾ ਅਨੁਸਾਰ ਬਸੰਤ ਰੁਤ ਦੇ ਉਮਾਹ ਅਤੇ ਉਤਸਾਹ ਜਾਂ ਹੁਲਾਸ ਨੂੰ ਪ੍ਰਗਟਾਉਣ ਲਈ ਇਸ ਰਾਗ ਨੂੰ ਮਾਧਿਅਮ ਬਣਾਇਆ ਜਾਂਦਾ ਹੈ। ਇਹੋ ਹੀ ਕਾਰਣ ਹੈ ਕਿ ਇਸ ਰਾਗ ਵਿਚ ਗਾਇਨ ਕੀਤੀਆਂ ਰਚਨਾਵਾਂ ਵਿਚ ਬਸੰਤ ਰੁਤ ਦਾ ਚਿਤਰਣ ਵਧੇਰੇ ਉਪਲੱਬਧ ਹੁੰਦਾ ਹੈ।

ਬਸੰਤ ਇਕ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਪੁਰਾਤਨ, ਮੱਧ ਕਾਲੀਨ ਅਤੇ ਵਰਤਮਾਨ ਦੇ ਲਗਭਗ ਹਰੇਕ ਗ੍ਰੰਥਕਾਰ ਨੇ ਇਸ ਰਾਗ ਦਾ ਉਲੇਖ ਕੀਤਾ ਹੈ। ਬਸੰਤ ਰਾਗ ਦੇ ਸਰੂਪ ਬਾਰੇ ਭਿੰਨ ਭਿੰਨ ਮਤ ਪ੍ਰਚਲਿਤ ਰਹੇ ਹਨ। ਇਕ ਮਤ ਨੇ ਬਸੰਤ ਨੂੰ ਮਾਰਵਾ ਮੇਲ ਦਾ ਸੰਪੂਰਣ ਰਾਗ ਮੰਨਿਆ ਹੈ। ਦੂਜੇ ਨੇ ਥਾਟ ਮਾਰਵਾ, ਪੰਚਮ ਵਰਜਿਤ, ਤੀਜੇ ਨੇ ਪੂਰਵੀ ਥਾਟ ਕੇਵਲ ਤੀਬਰ ਮੱਧਿਅਮ ਅਤੇ ਚੌਥੇ ਨੇ ਥਾਟ ਪੂਰਵੀ ਅਤੇ ਮੱਧਿਅਮ ਦੋਵੇਂ। ਕੁੱਝ ਗ੍ਰੰਥਕਾਰ ਬਸੰਤ ਰਾਗ ਵਿਚ ਗੰਧਾਰ ਕੋਮਲ ਅਤੇ ਥਾਟ ਤੋੜੀ ਮੰਨਦੇ ਹਨ, ਪਰੰਤੂ ਵਰਤਮਾਨ ਸਮੇਂ ਪੂਰਵੀ ਥਾਟ ਦੇ ਬਸੰਤ ਵਿਚ ਦੋ ਮੱਧਿਅਮ ਪ੍ਰਯੋਗ ਵਾਲਾ ਪ੍ਰਕਾਰ ਵਧੇ ਰੰਜਕ ਅਤੇ ਪ੍ਰਚਾਰ ਆਰੂੜ੍ਹ ਹੈ।

ਪੂਰਵੀ ਮੇਲ (ਥਾਟ) ਦੇ ਬਸੰਤ ਰਾਗ ਵਿਚ ਰਿਸ਼ਭ ਧੈਵਤ ਕੋਮਲ, ਦੋ ਸੱਧਿਅਮ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਦਾ ਤਿਆਗ ਕਰਨ ਦੀ ਪ੍ਰਥਾ ਹੈ ਅਤੇ ਅਵਰੋਹ ਵਿਚ ਸਤ ਸੁਰ ਵਕਰ ਢੰਗ ਨਾਲ ਲਏ ਜਾਂਦੇ ਹਨ ਇਸ ਕਾਰਣ ਇਸ ਦੀ ਜਾਤੀ ਔਡਵ-ਵਕਰ ਸੰਪੂਰਣ ਹੈ। ਇਸ ਦਾ ਵਾਦੀ ਸੁਰ ਤਾਰ ਸ਼ਡਜ ਅਤੇ ਸੰਵਾਦੀ ਪੰਚਮ ਹੈ। ਕੁੱਝ ਕਲਾਕਾਰ ਇਸ ਦਾ ਵਾਦੀ ਸ਼ਡਜ ਅਤੇ ਸੰਵਾਦੀ ਮੱਧਿਅਮ ਮੰਨਦੇ ਹਨ, ਪਰੰਤੂ ਪਹਿਲਾ ਮਤ ਵਧੇਰੇ ਉਚਿੱਤ ਹੈ। ਇਸ ਰਾਗ ਦਾ ਚਲਨ ਉਤ੍ਰਾਂਗ ਵਧੇਰੇ ਹੋਣ ਕਾਰਣ ਵਿਦਵਾਨਾਂ ਨੇ ਇਸ ਨੂੰ ਉਤ੍ਰਾਂਗ ਪ੍ਰਧਾਨ ਸੰਧੀ-ਪ੍ਰਕਾਸ਼ ਰਾਗਾਂ ਦੇ ਵਰਗ ਵਿਚ ਰਖਿਆ ਹੈ। ਇਸ ਰਾਗ ਦਾ ਗਾਉਣ ਦਾ ਸਮਾਂ ਬਸੰਤ ਰੁਤ ਵਿਚ ਹਰ ਵੇਲੇ ਅਤੇ ਹੋਰ ਰੁਤਾਂ ਵਿਚ ਮੱਧ ਰਾਤ ਤੋਂ ਉਪਰੰਤ ਹੈ। ਅਰਥਾਤ ਰਾਤ ਦੇ ਤੀਜੇ ਪਹਿਰ ਵਿਚ ਗਾਇਆ ਜਾਂਦਾ ਹੈ। ਇਸ ਦਾਂ ਅਤਿ ਨਿਕਟਵਰਤੀ ਰਾਗ ਪਰਜ ਹੈ। ਵਿਦਵਾਨਾ ਨੇ ਬਸੰਤ ਨੂੰ ਗੰਭੀਰ ਪ੍ਰਾਕ੍ਰਿਤੀ ਅਤੇ ਪਰਜ ਨੂੰ ਚੰਚਲ ਪ੍ਰਕ੍ਰਿਤੀ ਦਾ ਰਾਗ ਮੰਨਿਆ ਹੈ। ਪਰਜ ਰਾਗ ਵਿਚ ਨਿਸ਼ਾਦ ਸੁਰ ਤੇ ਵਿਸ਼ੇਸ਼ ਤੌਰ ਤੇ ਨਿਆਮ ਕੀਤਾ ਜਾਂਦਾ ਹੈ ਜਿਵੇਂ: "ਸਾਂ ਰੇਂ ਸਾਂ ਰੇਂ ਨੀ ਸਾਂ, ਨੀ ਧੁ ਨੀ, ਮ ਧੁ ਨੀ, ਗ ਮ ਧੁ ਨੀ, ਅਤੇ "ਧੁ ਪ ਧੁ ਮ ਪ ਗ ਮ ਗ" ਸੁਰ ਸੰਗਤੀਆਂ ਦੇ ਪ੍ਰਯੋਗ ਦੁਆਰਾ ਪਰਜ ਨੂੰ ਬਸੰਤ ਨਾਲੋਂ ਨਿਖੇੜਿਆ ਜਾਂਦਾ ਹੈ। ਬਸੰਤ ਵਿਚ "ਮ ਧੁ ਸਾਂ, ਮ ਧੁ ਰੇਂ ਸਾਂ, ਰੇਂ ਨੀ ਧੁ, ਪ, ਪ ਧੁ ਮ, ਪ, ਮ ਗ ਮ ਗ," ਸੁਰਾਵਲੀਆਂ ਬਹੁਤ ਮਹੱਤਵ ਪੂਰਣ ਹਨ। ਬਸੰਤ ਰਾਗ ਦਾ ਮੱਧ ਸ਼ਡਜ ਤੋਂ ਆਰੰਭ ਕਰਨ ਵੇਲੇ ਲਲਿਤ ਅੰਗ ਵੀ ਦਰਸਾਇਆ ਜਾਂਦਾ ਹੈ ਜਿਵੇਂ: "ਸਾ ਮ, ਮ ਮ ਮ ਗ, ਮਧੁ ਸਾਂ, ਆਦਿ। ਇਸ ਇਸ ਰਾਗ ਵਿਚ ਸ਼ਡਜ, ਗੰਧਾਰ, ਪੰਚਸ ਅਤੇ ਨਿਆਮ ਦੇ ਸੁਰ ਹਨ।

ਰਾਗ-ਰਾਗਣੀ ਪੱਧਤੀ ਨੂੰ ਮਾਨਤਾ ਦੇਣ ਵਾਲੇ ਵਿਦਵਾਨਾਂ ਨੇ ਬਸੰਤ ਬਾਰੇ ਭਿੰਨ ਭਿੰਨ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਵਿਚੋਂ ਇਕ ਮੱਤ ਨੇ ਬਸੰਤ ਨੂੰ ਪੁਰਖ ਰਾਗ ਮੰਨਿਆ ਹੈ। ਗੁਰਮਤਿ ਸੰਗੀਤ ਦੇ ਮਹਾਨ ਖੋਜੀ ਡਾ. ਭਾਈ ਵੀਰ ਸਿੰਘ ਜੀ ਬਸੰਤ ਦੇ ਸੰਬੰਧ ਵਿਚ ਇਸ ਤਰ੍ਹਾਂ ਪ੍ਰਕਾਸ਼ ਪਾਉਂਦੇ ਹਨ: "ਬਸੰਤ

ਗੁਰਮਤਿ ਸੰਗੀਤ ਵਿਚ ਹਿੰਡੋਲ ਰਾਗ ਦਾ ਪੁਤ੍ਰ ਹੈ ਜੇਹਾ ਕੁ "ਗਾਵਹਿ ਸਰਸ ਬਸੰਤ ਕਮੋਦਾ।" ਹਿੰਡੋਲ ਤੇ ਮਾਲਕੌਂਸ ਦੇ ਮੇਲ ਤੋਂ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਜੇਹਾ ਕੁ ਸਮੇਸਰ ਮਤ, ਕਾਲੀਨਾਥ ਮਤ, ਸਿਧ ਸਾਰਸੁਤ ਮਤ ਵਿਚ ਇਸ ਨੂੰ ਖਾਲਸ ਰਾਗ ਮੰਨਿਆ ਹੈ।'

ਆਪਣੇ ਸਮੇਂ ਦੇ ਮਹਾਨ ਖੋਜੀ ਡਾ. ਚਰਨ ਸਿੰਘ ਜੀ ਦੇ ਬਸੰਤ ਰਾਗ ਬਾਰੇ ਵਿਚਾਰ ਸਾਡੇ ਗਿਆਨ ਵਿਚ ਵਿਸ਼ੇਸ਼ ਵਾਧਾ ਕਰਨਗੇ। ਆਪਨੇ ਪੁਰਾਤਨ ਗ੍ਰੰਥਾਂ ਦੇ ਹਵਾਲੇ ਦੇ ਕੇ ਇਸ ਰਾਗ ਦਾ ਨਾਦਾਂਤਮਕ ਸਰੂਪ ਇਸ ਤਰ੍ਹਾਂ ਪ੍ਰਗਟਾਇਆ ਹੈ। "ਰਾਧਾ ਗੋਬਿੰਦ ਸੰਗੀਤਸਾਰ ਰਾਗ ਦੀਪਿਕਾ ਵਿਚ ਹਿੰਡੋਲ ਰਾਗ ਪੁਤ੍ਰ ਬਸੰਤ ਲਿਖਿਆ ਹੈ। ਇਕੁ ਰਹੀ ਰਾਗਮਾਲਾ ਵਿਚ ਭੀ "ਗਾਵਹਿ ਸਰਸ ਬਸੰਤ ਕਮੋਦਾ॥ ਲਿਖਿਆ ਹੈ।" ਇਸ ਤੋਂ ਅਗੇ ਆਪ ਇਸ ਦਾ ਆਰੋਹ "ਸਾਂ ਰੇ ਗ ਮ ਪ ਧ ਨੀ ਦਸਦੇ ਹਨ।" ਇਸ ਨੂੰ ਬਸੰਤ ਰਿਤੁ ਵਿਚ ਬਸੰਤ ਪੰਚਮੀ ਦੇ ਦਿਨ ਗਾਉਂਦੇ ਹਨ। ਇਹ ਰਾਗ ਮੰਗਲੀਕ ਹੈ ਹਰ ਵੇਲੇ ਗਾਵੀਂਦਾ ਹੈ। ਹਿੰਡੋਲ ਮਾਲਕੌਂਸ ਮਿਲ ਬਸੰਤ ਬਣਦਾ ਹੈ। ਸਿੱਧ ਸਾਰਸੁਤ ਦੇ ਮਤ ਵਿਚ ਲਿਖਿਆ ਹੈ ਕਿ ਬਸੰਤ ਰਾਗ ਦਹੀਂ ਦੇ ਸਮੁੰਦਰ ਤੋਂ ਉਪਜਿਆ ਹੈ, ਪੁੱਤਰ ਇਸ ਦਾ "ਦੇਸ਼" ਹੈ ਛੇ ਇਸ ਦੀਆਂ ਰਾਗਣੀਆਂ ਹਨ. ਪਰੰਤੂ ਮਤੰਗ ਮੁਨੀ ਦੇ ਮਤ ਵਿਚ ਸ਼ਿਵ ਜੀ ਦੇ ਬਾਮ ਦੇਵ ਨਾਮੇ ਮੁੱਖ ਤੋਂ ਪੈਦਾ ਹੋਇਆ ਹੈ। ਦਿਨ ਦੇ ਪਹਿਲੇ ਪਹਿਰ ਵਿਚ ਗਾਵੀਂਦਾ "ਸਾਰੰਗ ਨਟ, ਮਲਾਰ, ਬਿਲਾਵਲ ਦੇਵਗਿਰੀ ਮਿਲਕੇ ਬਸੰਤ ਬਣਦਾ ਹੈ।"

ਸੁਰ ਤਾਲ ਸਮੂਹ ਵਿਚ ਸ੍ਰੀ ਰਾਗ ਦੀ ਰਾਗਣੀ ਕਰਕੇ ਇਸ ਨੂੰ ਲਿਖਿਆ ਹੈ। ਸੁਰ ਇਸਦਾ ਪੰਚ ਹੈ, ਬਾਦ ਮੱਧਮ, ਸਮਬਾਦੀ ਪੰਚਮ, ਅਮਬਾਦੀ ਧੈਵਤ। ਸੰਪੂਰਨ ਹੈ। ਮ.ਪ.ਧ.ਗ. ਸਾਰੇ ਨੀ. ਸੁਰ ਇਹ ਲਗਦੇ ਹਨ। ਖਰਜ ਪੰਚਮ ਸ਼ੁਧ। ਰਿਸ਼ਭ ਕੋਮਲ, ਗੰਧਾਰ ਤੀਬਰ, ਧੈਵਤ ਨਿਖਾਧ ਤੀਬਰ।"

ਮੱਧਕਾਲ ਦੇ ਇਨ੍ਹਾਂ ਗ੍ਰੰਥਕਾਰਾਂ ਵਿਚ ਇਕ ਰਾਗ ਬਾਰੇ ਕਿੰਨਾ ਵਿਰੋਧਾਭਾਸ ਹੈ, ਇਹ ਅਸੀਂ ਸਹਿਜੇ ਹੀ ਅਨੁਮਾਨ ਲਗਾ ਸਕਦੇ ਹਾਂ। ਡਾ. ਸਾਹਿਬ ਦੇ ਇਨ੍ਹਾਂ ਹਵਾਲਿਆਂ ਦੁਆਰਾ ਇਕ ਸੰਗੀਤ ਜਗਿਆਸੂ ਦੇ ਵਿਚਾਰਾਂ ਨੂੰ ਸੰਤੁਸ਼ਟਤਾ ਨਹੀਂ ਪ੍ਰਾਪਤ ਹੁੰਦੀ। ਕਿਉਂ ਜੋ ਉਹ ਆਪਣੇ ਨਿਜੀ ਮਤ ਅਨੁਸਾਰ ਸਾਨੂੰ ਬਸੰਤ ਰਾਗ ਦਾ ਪੱਲਾ ਨਹੀਂ ਫੜਾਉਂਦੇ। ਜਦੋਂ ਕੋਈ ਵਿਅਕਤੀ ਕਿਸੇ ਵਿਸ਼ੇ ਦਾ ਵਿਸ਼ੇਸ਼ੱਗ ਨਾ ਹੋਵੇ ਤਾਂ ਉਹ ਅਜਿਹੀਆਂ ਉਦਾਹਰਣਾਂ ਦੁਆਰਾ ਅਕਸਰ ਪਾਠਕਾਂ ਨੂੰ ਪਰਚਾਉਣ ਦਾ ਯਤਨ ਕਰਦਾ ਹੀ ਹੁੰਦਾ ਹੈ।

ਗੁਰਮਤਿ ਸੰਗੀਤ ਦੇ ਆਧਾਰ ਗ੍ਰੰਥ "ਗੁਰੂ ਗ੍ਰੰਥ ਸਾਹਿਬ" ਵਿਚ ਦਰਜ ਬਾਣੀ ਤੇ ਸਿਰਲੇਖ ਦੇ ਰੂਪ ਵਿਚ ਸਭ ਸਥਾਨਾਂ ਤੇ "ਰਾਗੁ ਬਸੰਤੁ" ਹੀ ਉਪਲੱਬਧ ਹੁੰਦਾ ਹੈ। ਸੰਗੀਤਕਾਰ ਇਸ ਤੱਥ ਤੋਂ ਭਲੀ ਭਾਂਤ, ਪਰਿਚਿਤ ਹਨ ਕਿ "ਰਾਗ" ਦੇ ਅਰਥ "ਰਾਗਣੀ" ਵਿਸ਼ਵ ਕਿਸੇ ਕੋਸ਼ ਨੇ ਕਦੇ ਵੀ ਨਹੀਂ ਸਵੀਕਾਰੇ।

## ਰਾਗ ਬਸੰਤ

ਆਰੋਹ : ਸਾ, ਗ ਮ ਧੁ, ਰੇਂ ਸਾਂ।

ਅਵਰੋਹ : ਸਾਂ, ਰੇਂ ਨੀ ਧੁ, ਪ, ਮਗ ਮਗ, ਮਗ, ਰੇ ਸਾ।

ਮੁੱਖ ਅੰਗ : ਮ ਧੁ ਰੇਂ ਸਾਂ, ਰੇਂ ਨੀ ਧੁ ਪ, ਮਗ ਮਗ।

### ਸੁਰ ਵਿਸਤਾਰ

1. ਸਾ, ਸਾ ਰੇ ਨ਼ੀ ਸਾ ਮ, ਮ ਮ ਗ, ਨੀ ਧੁ ਪ, ਮ ਗ ਮ ਗ, ਮ ਗ, ਰੇ ਸਾ, ਮਧੁ ਸਾਂ,

ਨੀ ਧ ਪ, ਮ ਗ ਮ ਗ, ਮ ਧ ਨੀ ਧ ਪ, ਧ ਮ ਪ, ਮ ਗ ਮ ਗ, ਗ ਮ ਧ ਗ ਮ ਗ, ਮ ਗ,

ਮ ਗ, ਰੇ ਸਾ, ਨ਼ੀ ਸਾ ਗ ਮ ਧ ਰੇਂ ਸਾਂ, ਮਧ ਸਾਂ ਸਾਂ, ਮਧ ਰੇਂ, ਨੀ ਧ ਪ, ਪ ਧ ਮ ਪ ਮ ਗ ਮ ਗ,

ਮ ਗ ਮ ਨੀ ਧ ਪ ਪ ਧ ਮ ਪ, ਮ ਗ, ਮ ਗ, ਨੀ ਨੀ ਧ ਮ ਗ, ਮ ਗ, ਮ ਗ, ਰੇ ਸਾ।

2\. ਸਾ ਰੇ ਨ਼ੀ ਸਾ ਨੀ ਧ, ਨੀ ਧਪ, ਪ ਧ ਮ ਪ ਮ ਗ; ਮ ਧ ਸਾਂ, ਸਾ ਸਾ ਮ, ਮ ਮਗ, ਮ ਨੀ

ਨੀ ਧ ਪ, ਮ ਗ ਮ ਗ, ਮ ਧ ਸਾਂ, ਨੀ ਧ ਰੇਂ ਨੀ ਧ ਪ, ਮ ਗ, ਮ ਧ ਰੇਂ ਨੀ ਰੇਂ ਨੀ ਧ ਪ,

ਮਗ, ਮਗ, ਮ ਮ ਗ ਮਧ, ਨੀ ਮ ਧ ਸਾਂ, ਮ ਧ ਸਾਂ ਸਾਂ ਰੇਂ ਰੇਂ ਸਾਂ, ਸਾ ਰੇ ਨ਼ੀ ਸਾ, ਮ ਮ ਮ ਗ,

ਨੀ ਨੀ ਧ ਪ, ਮ ਗ ਮ ਗ, ਮਗ, ਧ ਮ ਨੀ ਧ ਸਾਂ, ਨੀ ਧ ਰੇਂ ਨੀ ਰੇਂ ਨੀ ਧ ਪ, ਮ ਧ ਸਾਂ ਸਾਂ

ਰੇਂ ਸਾਂ ਰੇਂ ਨੀ ਧ ਪ, ਮ ਧ ਸਾਂ ਸਾਂ ਰੇਂ ਸਾਂ ਗਂ ਰੇਂ ਸਾਂ, ਸਾਂ ਰੇਂ ਨੀ ਸਾਂ, ਨੀ ਸਾਂ ਰੇਂ ਨੀ ਧ,

ਮ ਧ ਸਾਂ ਸਾਂ ਨੀ ਧ, ਮ ਧ ਨੀ ਧ ਪ, ਪ ਧ ਮ ਪ ਧ ਮ ਪ, ਮ ਗ ਮ ਗ, ਨੀ ਮਗ,
ਮ ਗ, ਰੇ ਸਾ।

3\. ਮ ਗ, ਮ ਧ ਸਾਂ, ਨੀ ਧ ਸਾਂ, ਨੀ ਧ ਨੀ ਰੇਂ ਨੀ ਧ ਪ, ਮ ਗ, ਧ ਮ ਨੀ ਧ ਸਾਂ, ਸਾਂ ਨੀ

ਰੇਂ ਨੀ ਧ ਪ. ਮ ਗ, ਮ ਧ ਸਾਂ, ਮ ਧ ਸਾਂ ਸਾਂ ਨੀ ਰੇਂ ਗਂ ਰੇਂ ਸਾਂ, ਨੀ ਧ ਸਾਂ, ਨੀ ਰੇਂ ਸਾਂ,

ਮ ਗ ਮ ਗਂ ਮ ਗਂ ਰੇਂ ਸਾਂ, ਨੀ ਰੇਂ ਗ ਰੇਂ ਸਾਂ, ਨੀ ਸਾਂ ਰੇਂ ਨੀ ਧ ਪ, ਮ ਗ ਮ ਗ ਮ ਮ ਗ ਮ ਨੀ

ਨੀ ਧ ਨੀ, ਮ ਧ ਸਾਂ ਨੀ ਧ ਪ, ਮ ਧ ਸਾਂ ਸਾਂ, ਰੇਂ ਰੇਂ ਸਾਂ, ਨੀ ਸਾਂ, ਨੀ ਧ ਰੇਂ ਨੀ ਧ ਪ,

ਮ ਧ ਸਾਂ ਨੀ ਧ ਪ, ਮ ਧ ਨੀ ਰੇਂ ਧ ਰੇਂ ਰੇਂ ਨੀ ਧ ਪ, ਮ ਨੀ ਨੀ ਧ ਪ, ਮ ਧ ਮ ਪ, ਮਗ ਮ ਗ,

ਮ ਨੀ ਧ ਪ ਮ ਗ ਮ ਗ ਮਗ ਰੇ ਸਾ।

## ਬਸੰਤੁ ਮਹਲਾ ੫ ਘਰੁ ੧ ਇਕ ਤੁਕੇ

## ੴ ਸਤਿਗੁਰ ਪ੍ਰਸਾਦਿ ॥

ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥
ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥
ਜਿਤੁ ਰਵਿਐ ਸੁਖ ਸਹਜ ਭੋਗੁ ॥ ੧ ॥ ਰਹਾਉ ॥

ਕਰਿ ਕਿਰਪਾ ਨਦਰਿ ਨਿਹਾਲਿਆ ॥ ਅਪਣਾ ਦਾਸੁ ਆਪਿ ਸਮ੍ਹਾਲਿਆ ॥ ੨ ॥
ਸੇਜ ਸੁਹਾਵੀ ਰਸਿ ਬਨੀ ॥ ਆਇ ਮਿਲੇ ਪ੍ਰਭ ਸੁਖ ਧਨੀ ॥ ੩ ॥
ਮੇਰਾ ਗੁਣ ਅਵਗੁਣੁ ਨ ਬੀਚਾਰਿਆ ॥ ਪ੍ਰਭ ਨਾਨਕ ਚਰਨ ਪੂਜਾਰਿਆ ॥ ੪ ॥ ੧ ॥ ੧੪ ॥

(ਗੁ. ਗ੍ਰੰਥ ਪੰਨਾ ੧੧੮੪)

**ਰਾਗ ਬਸੰਤ** **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | **ਸਥਾਈ** | | ਸਾਂ | ਨੀ | ਧੁ | ਸਾਂ | ਨੀ | ਧੁ | ਪ | ਪ | ਮੰ | ਗ |
| | | | | | | ਤੁ | ਮ | ਰ | ਵਹੁ | ਗੋ | ਬਿੰ | ਦੇ | ਰ | ਵ | ਣੁ |
| ਮੰ | – | ਧੁ | ਮੰਧੁ | ਸਾਂ | ਸਾਂ | – | – | ਨੀ | ਧੁ | ਰੇਂ | ਨੀ | ਧੁ | – | ਪ | ਪ |
| ਜੋ | ऽ | ऽ | ऽऽ | ऽ | ਗੁ | ऽ | ऽ | ਜਿ | ਤੁ | ਰ | ਵਿ | ਐ | ऽ | ਸੁ | ਖ |
| ਮੰ | ਗ | ਮੰ | ਗ | ਰੇ | ਸਾ | | | | | | | | | | |
| ਸ | ਹ | ਜ | ਭੋ | ऽ | ਗੁ | | | | | | | | | | |
| | | | | | | **ਅੰਤਰਾ** | | ਨੀ | ਧੁ | ਮ | ਗ | ਮੰ | – | ਧੁ | ਮੰਧੁ |
| | | | | | | | | ਸ | ਗ | ਲ | ਇ | ਛਾ | ऽ | ਜ | ਪਿऽ |
| ਸਾਂ | – | – | ਸਾਂ | ਨੀ | ਰੇਂ | ਸਾਂ | ਸਾਂਸਾਂ | ਨੀ | ਰੇਂ | ਗਂ | ਰੇਂ | ਮੰ | ਗਂ | ਰੇਂ | ਸਾਂ |
| ਪ੍ਰੂ | ऽ | ऽ | ਨੀ | ਆ | ऽ | ऽ | ਪ੍ਰਭਿ | ਮੇ | ऽ | ਲੇ | ऽ | ਚਿ | ਰੀ | ऽ | ਵਿ |
| ਸਾਂਰੇਂ | ਨੀਸਾਂ | ਨੀ | ਧੁ | ਪ | – | | | | | | | | | | |
| ਛੂੰऽ | ऽऽ | ऽ | ਨਿ | ਆ | ऽ | | | | | | | | | | |

**ਬਸੰਤੁ ਮਹਲਾ ੫**

ਕਿਲਬਿਖ ਬਿਨਸੇ ਗਾਇ ਗੁਨਾ ॥ ਅਨਦਿਨੁ ਉਪਜੀ ਸਹਜ ਧੁਨਾ ॥ ੧ ॥
ਮਨੁ ਮਉਲਿਓ ਹਰਿ ਚਰਨ ਸੰਗਿ ॥

ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਤੌ ਹਰਿ ਨਾਮ ਰੰਗਿ ॥ ੧ ॥ ਰਹਾਉ ॥
ਕਰਿ ਕਿਰਪਾ ਪ੍ਰਗਟੇ ਗੋੁਪਾਲ ॥ ਲੜਿ ਲਾਇ ਉਧਾਰੇ ਦੀਨ ਦਇਆਲ ॥ ੨ ॥
ਇਹੁ ਮਨੁ ਹੋਆ ਸਾਧ ਧੂਰਿ ॥ ਨਿਤ ਦੇਖੈ ਸੁਆਮੀ ਹਜੂਰਿ ॥ ੩ ॥
ਕਾਮ ਕ੍ਰੋਧ ਤ੍ਰਿਸਨਾ ਗਈ ॥ ਨਾਨਕ ਪ੍ਰਭ ਕਿਰਪਾ ਭਈ ॥ ੪ ॥ ੧੫ ॥

(ਗੁ. ਗ੍ਰੰਥ ਪੰਨਾ ੧੧੯੪)

**ਰਾਗ ਬਸੰਤ** — **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | | **ਸਥਾਈ** | ਸਾਂਰੇਂ | ਸਾਂਨੀ | ਧੁਨੀ | ਧੁਪ | ਮ̍ਪ | ਮ̍ਗ | ਮ | ਧੁ |
| | | | | | | | | ਮS | ਨੁS | ਮਉ | SS | ਲਿਓ | SS | ਹ | ਰਿ |
| — | ਮ̍ | ਧੁ | ਸਾਂ | ਨੀ | ਰੇਂ | ਸਾਂ | ਸਾਂ | ਸਾਂਨੀ | ਧੁਨੀ | ਰੇਂ | ਨੀ | ਧੁ | — | ਪ | — |
| S | ਚ | ਰ | ਨ | ਸੰ | S | S | ਗਿ | ਕS | ਰਿS | ਕਿ | ਰ | ਪਾ | S | ਸਾ | S |
| ਮ̍ | ਗ | ਧੁ | ਮ̍ | ਗ | ਰੇ | ਸਾ | — | ਸਾ | ਸਾ | ਮ | — | ਮ | ਮ̍ | ਮ | ਗ |
| ਧੂ | S | ਜ | ਨ | ਭੇ | S | ਟੇ | S | ਨਿ | ਤ | ਰਾ | S | ਤੌ | S | ਹ | ਰਿ |
| ਮ̍ਧੁ | ਨੀਸਾਂ | ਧੁਰੇਂ | ਰੇਂਸਾਂ | ਨੀਨੀ | ਧੁਨੀ | ਮ̍ | ਧੁ | | | | | | | | |
| ਨਾS | SS | SS | ਮS | ਰੰS | SS | S | ਗਿ | | | | | | | | |
| | | | | | | | **ਅੰਤਰਾ** | ਮ̍ | ਮ̍ | ਗ | ਗ | ਮ̍ | ਮ̍ | ਧੁ | ਮ̍ਧੁ |
| | | | | | | | | ਕਿ | ਲ | ਬਿ | ਖ | ਬਿ | ਨ | ਸੇ | SS |
| ਸਾਂ | — | ਸਾਂ | ਸਾ | ਨੀ | ਰੇਂ | ਸਾਂ | — | ਗਂ | ਰੇਂ | ਮ̍ਂ | ਗਂ | ਰੇਂ | ਰੇਂ | ਸਾਂ | — |
| ਗਾ | S | ਇ | ਗੁ | ਨਾ | S | S | S | ਅ | ਨ | ਦਿ | ਨੁ | ਦ | ਪ | ਜੀ | S |

| | | | | | | | |
|---|---|---|---|---|---|---|---|
| ਧੁਨੀ | ਰੇਂਨੀ | ਧੁ | ਪ | ਗਮ | ਧੁਗ | ਮਗ | ਰੇਸਾ |
| ਸਤ | ਹਤ | ਜ | ਧੁ | ਨਾਤ | ਤ ਤ | ਤ ਤ | ਤ ਤ |

## ਬਸੰਤੁ ਮਹਲਾ ੫

ਰੋਗ ਮਿਟਾਏ ਪ੍ਰਭੁ ਆਪਿ ॥ ਬਾਲਕ ਰਾਖੇ ਅਪਨੇ ਕਰ ਥਾਪਿ ॥ ੧ ॥

ਸਾਂਤਿ ਸਹਜ ਗ੍ਰਿਹਿ ਸਦ ਬਸੰਤੁ ॥

ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥ ੧ ॥ ਰਹਾਉ ॥
ਸੋਗ ਸੰਤਾਪ ਕਟੇ ਪ੍ਰਭਿ ਆਪਿ ॥ ਗੁਰ ਅਪਨੇ ਕਉ ਨਿਤ ਨਿਤ ਜਾਪਿ ॥ ੨ ॥
ਜੋ ਜਨੁ ਤੇਰਾ ਜਪੇ ਨਾਉ ॥ ਸਭਿ ਫਲ ਪਾਏ ਨਿਹਚਲ ਗੁਣ ਗਾਉ ॥ ੩ ॥
ਨਾਨਕ ਭਗਤਾ ਭਲੀ ਰੀਤਿ ॥ ਸੁਖਦਾਤਾ ਜਪਦੇ ਨੀਤ ਨੀਤਿ ॥ ੪ ॥ ੩ ॥ ੧੬ ॥

(ਗੁ. ਗ੍ਰੰਥ ਪੰਨਾ ੧੧੯੪)

---

**ਰਾਗ ਬਸੰਤ** — **ਤਿੰਨਤਾਲ**

| × | | | | 0 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | **ਸਥਾਈ** | | ਮਧੁ | ਨੀਸਾਂ | ਨੀ | ਧੁ | ਪਧੁ | ਮਪ | ਮ | ਗ |
| | | | | | | | | ਸਾਂਤ | ਤ ਤ | ਤਿ | ਸ | ਹਤ | ਜਤ | ਗ੍ਰਿ | ਹਿ |
| ਮ | ਧੁ | ਨੀ | ਸਾਂ | ਰੇਂ | ਰੇਂ | ਸਾਂ | ਸਾਂ | ਸਾਂ | ਨੀ | ਧੁਨੀ | ਰੇਂਨੀ | ਧੁ | – | – | ਪ |
| ਸ | ਦ | ਤ | ਬ | ਸੰ | ਤ | ਤ | ਤੁ | ਗੁ | ਰ | ਪੂਤ | ਤ ਤ | ਰੇ | ਤ | ਕੀ | ਤ |
| ਪਮ | ਗਮ | ਧੁ | ਗ | ਮ | ਗ | ਰੇ | ਸਾਸਾ | ਸਾ | ਮ | ਮ | ਮ | – | ਮ | ਗ | ਗ |
| ਸਤ | ਰਤ | ਣੀ | ਤ | ਆ | ਤ | ਏ | ਕਲਿ | ਆ | ਤ | ਣ | ਰੂ | ਤ | ਪ | ਜ | ਪਿ |
| ਮਧੁ | ਨੀਸਾਂ | ਧੁ | ਰੇਂ | ਸਾਂ | ਨੀ | ਧੁ | ਪ | | | | | | | | |
| ਹਤ | ਰਿਤ | ਹ | ਰਿ | ਮੰ | ਤ | ਤ | ਤੁ | | | | | | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | ਅੰਤਰਾ | ਨੀ | ਧੁ | ਮ | ਗ | ਮ | – | ਧੁ | ਮਧੁ |
| | | | | | | | | ਰੋ | ऽ | ਗ | ਮਿ | ਟਾ | ऽ | ਏ | ऽऽ |
| ਸਾਂ | ਸਾਂ | – | – | ਨੀ | ਰੇਂ | ਸਾਂ | ਸਾਂ | ਧੁ | ਨੀ | ਰੇਂ | ਗਂ | ਮਂ | ਗਂ | ਰੇਂ | ਸਾਂ |
| ਪ੍ਰ | ਭੂ | ऽ | ऽ | ਆ | ऽ | ऽ | ਪਿ | ਬਾ | ऽ | ਲ | ਕ | ਰਾ | ऽ | ਖੇ | ऽ |
| ਨੀ | ਧੁ | ਸਾਂ | ਨੀ | ਰੇਂ | ਨੀ | ਧੁ | ਪ | | | | | | | | |
| ਅ | ਪ | ਨੇ | ऽ | ਕ | ਰ | ਥਾ | ਪਿ | | | | | | | | |

## ਬਸੰਤੁ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ ॥

ਦੇਖੁ ਫੂਲ ਫੂਲ ਫੂਲੇ ॥ ਅਹੰ ਤਿਆਗਿ ਤਿਆਗੇ ॥
ਚਰਨ ਕਮਲ ਪਾਗੇ ॥ ਤੁਮ ਮਿਲਹੁ ਪ੍ਰਭ ਸਭਾਗੇ ॥
ਹਰਿ ਚੇਤਿ ਮਨ ਮੇਰੇ ॥ ਰਹਾਉ ॥
ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥
ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥ ੧ ॥
ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥
ਗੁਰ ਮਿਲੇ ਹਰਿ ਪਾਏ ॥ ਜਿਸੁ ਮਸਤਕਿ ਹੈ ਲੇਖਾ ॥
ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥ ੨ ॥ ੧੯ ॥

(ਗੁ. ਗ੍ਰੰਥ ਪੰਨਾ ੧੧੯੫)

**ਰਾਗ ਬਸੰਤ** — **ਇਕਤਾਲ**

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | | | | | ਸਥਾਈ | | ਮ | ਧੁ |
| | | | | | | | | | | ਦੇ | ਧੁ |
| ਮਧੁ | ਨੀਸਾਂ | ਨੀ | ਧੁਪ | ਮਪ | ਪ | ਮਗ | ਮ | ਮ | ਗ | ਮ | ਧੁ |
| ਫੂऽ | ऽऽ | ਲ | ਫੂऽ | ऽऽ | ਲ | ਫੂऽ | ऽ | ਲੇ | ऽ | ਅ | ਹੰ |

| | | | | | | | | | | | |
|---|---|---|---|---|---|---|---|---|---|---|---|
| ਰੇ̱ਂ | ਸਾਂ | – | ਸਾਂ | ਨੀ | ਧ̱ | ਰੇ̱ਂ | ਨੀ | ਧ̱ | ਪ | ਗ | ਮ॑ |
| ऽ | ਤਿਆ | ऽ | ਗਿ | ਤਿਆ | ऽ | ऽ | ऽ | ਗੇ | ऽ | ਚ | ਰ |
| ਧ̱ | ਗ | ਮ॑ | ਗ | ਰੇ̱ | – | ਸਾ | – | ਸਾ | ਸਾ | ਮ | ਮ |
| ਨ | ਕ | ਮ | ਲ | ਪਾ | ऽ | ਗੋ | ऽ | ਤੁ | ਮ | ਮਿਲ | ਹੁ |
| – | ਮਮ॑ | ਮਗ | ਮ॑ | ਗਮ॑ | ਧਨੀ | ਮ॑ਧ̱ | ਨੀਰੇ̱ | ਸਾਂ | – | ਨੀ | ਰੇ̱ਂ |
| ऽ | ਪ੍ਰऽ | ਭऽ | ਸ | ਭਾऽ | ऽ ऽ | ऽ ऽ | ऽ ऽ | ਗੋ | ऽ | ਹ | ਰਿ |
| ਗਂ | – | ਮ॑ਂ | ਗਂ | ਰੇ̱ਂ | ਸਾਂ | ਨੀਰੇ̱ਂ | ਨੀਧ̱ | ਮ॑ਧ̱ | ਮਗ | | |
| ਚੇ | ऽ | ਤਿ | ਮ | ਨ | ਮੇ | ਰੇऽ | ऽ ऽ | ऽ ऽ | ऽ ऽ | | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ॑ | ਮ॑ | ਗ | ਮ॑ | ਧ̱ | ਮ॑ਧ̱ | ਸਾਂ | – | ਨੀ | ਰੇ̱ਂ | ਸਾਂ | – |
| ਸ | ਘ | ਨ | ਬਾ | ऽ | ਸੁऽ | ਕੁ | ऽ | ऽ | ऽ | ਲੇ | ऽ |
| ਮ॑ | ਮ॑ | ਗ | ਮ॑ | ਧ̱ | ਮ॑ਧ̱ | ਸਾਂ | – | ਨੀ | ਰੇ̱ਂ | ਸਾਂ | ਸਾਂਸਾਂ |
| ਸ | ਘ | ਨ | ਬਾ | ऽ | ਸੁऽ | ਕੁ | ऽ | ऽ | ऽ | ਲੇ | ਇਕਿ |
| ਨੀਰੇ̱ਂ | ਗਂ | ਮ॑ | ਗਂ | ਰੇ̱ਂ | ਸਾਂ | ਨੀ | ਧ̱ | ਰੇ̱ | ਨੀ | ਧ̱ | ਪ |
| ਰऽ | ਹੇ | ऽ | ਸੁ | ਕਿ | ਕ | ਠੁ | ऽ | ऽ | ऽ | ਲੇ | ਬ |
| ਮ॑ਧ̱ | ਨੀਸਾਂ | ਨੀ | ਧ̱ਪ | ਮ॑ਪ | ਪ | ਮ॑ਗ | ਮ॑ਗ | ਰੇ̱ | ਸਾ | ਸਾ | ਸਾ |
| ਸੰऽ | ऽ ऽ | ਤ | ਰੁऽ | ऽ ऽ | ਤਿ | ਆऽ | ऽ ऽ | ਈ | ऽ | ਪ | ਰ |

| | | | | | | | | | | | |
|---|---|---|---|---|---|---|---|---|---|---|---|
| ਸਾ | ਮ | ਮ | ਮਮੰ | ਮਗ | ਗ | ਗਮੰ | ਧੁਨੀ | ਮੰਧੁ | ਨੀਸਾਂ | ਨੀ | ਰੇਂ |
| ਫੂ | ਽ | ਲ | ਤਾ਽ | ਽ ਽ | ਰ | ਹੇ਽ | ਽ ਽ | ਽ ਽ | ਽ ਽ | ਹ | ਰਿ |
| ਗਾਂ | ਗਾਂ | ਮੰ | ਗਾਂ | ਰੇਂ | ਸਾਂ | ਨੀਰੇਂ | ਨੀਧੁ | ਮੰਧੁ | ਮੰਗ | | |
| ਚੇ | ਽ | ਤਿ | ਮ | ਨ | ਮੇ | ਰੇ਽ | ਽ ਽ | ਽ ਽ | ਽ ਽ | | |

# ਰਾਗ ਬਸੰਤੁ ਹਿੰਡੋਲ

ਬਸੰਤ ਹਿੰਡੋਲ ਇਕ ਅਤਿ ਅਲਪ ਪ੍ਰਸਿੱਧ ਰਾਗਾਂ ਦੇ ਵਰਗ ਦਾ ਰਾਗ ਹੈ। ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਭਾਰਤੀ ਸੰਗੀਤ ਦੇ ਗ੍ਰੰਥਾਂ ਵਿਚ ਇਸ ਰਾਗ ਦਾ ਵਰਨਣ ਬਹੁਤ ਘੱਟ ਮਿਲਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਗੁਰੂ ਕਾਲ ਤੋਂ ਪੂਰਵ ਭਾਰਤੀ ਸੰਗੀਤ ਵਿਚ ਮਿਸ਼ਰਤ ਰਾਗਾਂ ਦੀ ਪ੍ਰਪਾਟੀ ਪ੍ਰਚਲਿਤ ਸੀ ਪਰ ਜਿੰਨੇ ਮਿਸ਼ਰਤ ਪ੍ਰਕਾਰ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦੇ ਹਨ ਉਤਨੇ ਸ਼ਾਇਦ ਹੀ ਕਿਸੇ ਹੋਰ ਗ੍ਰੰਥ ਵਿਚ ਹੋਣ। ਉਦਾਹਰਣ ਵਜੋਂ : ਆਸਾ ਕਾਫ਼ੀ, ਤਿਲੰਗ ਕਾਫ਼ੀ, ਸੂਹੀ ਕਾਫ਼ੀ, ਸੂਹੀ ਲਲਿਤ, ਮਾਰੂ ਕਾਫ਼ੀ ਬਿਭਾਸ ਪ੍ਰਭਾਤੀ, ਕਲਿਆਨ ਭੋਪਾਲੀ, ਆਦਿ। ਇਸੇ ਪ੍ਰਥਾ ਅਨੁਸਾਰ ਬਸੰਤ ਹਿੰਡੋਲ ਰਾਗ ਹੋਂਦ ਵਿਚ ਆਇਆ। ਰਾਗ ਮਿਸ਼ਰਣ ਦੇ ਆਧਾਰ ਤੇ ਮੱਧਕਾਲ ਤੋਂ ਵਰਤਮਾਨ ਤਕ ਅਨੇਕ ਰਾਗ ਪ੍ਰਚਾਰ ਵਿਚ ਆਏ। ਜਿਵੇਂ : ਬਸੰਤ-ਬਹਾਰ, ਭੈਰਵ ਬਹਾਰ, ਮਾਲਕੌਂਸ ਬਹਾਰ, ਕੇਦਾਰਾ ਬਹਾਰ, ਕਾਮੋਦ ਨਟ, ਨਟ ਬਿਹਾਗ, ਦੁਰਗਾ ਕਲਿਆਨ, ਯਮਨੀ ਬਿਲਾਵਲ, ਤਿਲਕ ਸ਼ਾਮ, ਮਾਂਝ ਖਮਾਜਾ ਆਦਿ। ਅਜਿਹੇ ਰਾਗਾਂ ਦੇ ਸਰੂਪ ਨਿਰਮਾਣ ਦੋ ਰਾਗਾਂ ਦੇ ਮਿਸ਼ਰਣ ਦੁਆਰਾ ਸਥਾਪਤ ਹੁੰਦਾ ਹੈ।

ਗੁਰੂ ਕਾਲ ਵਿਚ ਅਜਿਹੇ ਮਿਸਰਤ ਪ੍ਰਕਾਰਾਂ ਨੂੰ "ਛਾਇਆ ਲਗ" ਰਾਗਾਂ ਦੀ ਸੰਗਿਆ ਦਿੱਤੀ ਜਾਂਦੀ ਸੀ। ਇਨ੍ਹਾਂ ਵਿਚ ਦੋ ਰਾਗਾਂ ਦੀ ਝਲਕ ਸਪਸ਼ਟ ਦਿਖਾਈ ਦਿੰਦੀ ਸੀ। ਅਜਿਹੇ ਦੋ ਰਾਗਾਂ ਦੇ ਸੰਜੋਗ ਤੋਂ ਉਤਪੰਨ ਹੋਏ ਰਾਗ ਦਾ ਨਾਮ ਹੀ ਇਸ ਤੱਥ ਦਾ ਪ੍ਰਤੱਖ ਪ੍ਰਮਾਨ ਹੈ ਕਿ ਇਹ ਕੋਈ ਭਿੰਨ ਜਾਂ ਵਖਰਾ ਰਾਗ ਹੈ ਉਦਾਹਰਣ ਵਜੋਂ "ਰਾਗੁ ਬਸੰਤੁ ਮਹਲਾ ੪ ॥ ਅਤੇ "ਰਾਗੁ ਬਸੰਤੁ ਹਿੰਡੋਲ ਮਹਲਾਂ ੫ ॥" ਆਦਿ। ਇਨ੍ਹਾਂ ਰਾਗਾਂ ਦੇ ਵਖਰੇ ਜਾਂ ਸੁਤੰਤਰਾਂ ਦਾ ਬੋਧ ਹੀ ਨਹੀਂ ਕਰਵਾਉਂਦਾ ਸਗੋਂ ਇਨ੍ਹਾਂ ਦੀ ਵਖਰੀ ਹੋਂਦ ਨੂੰ ਵੀ ਸਿੱਧ ਕਰਦਾ ਹੈ।

ਬਸੰਤ ਹਿੰਡੋਲ ਰਾਗ ਦੀ ਸਿਰਜਣਾ ਥਾਟ-ਉਪ ਥਾਟ ਪੱਧਤੀ ਅਨੁਸਾਰ ਪੂਰਵੀ ਅਤੇ ਮਾਰਵਾ ਥਾਟ ਤੇ ਹੋਈ ਹੈ। ਇਸ ਰਾਗ ਵਿਚ ਰਿਸ਼ਭ ਕੋਮਲ, ਦੋ ਮੱਧਿਅਮ, ਦੋ ਧੈਵਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਰਾਗ ਦੇ ਸਮੁਚੇ ਚਲਨ ਵਿਚ ਬਸੰਤ ਅਤੇ ਹਿੰਡੋਲ ਰਾਗ ਦੀਆਂ ਸੁਰਾਵਲਆਂ ਕ੍ਰਿਆਵਾਂ ਕਰਦੀਆਂ ਹਨ। ਇਸ ਮਿਸ਼ਰਣ ਦੁਆਰਾ ਇਹ ਆਪਣੇ ਨਿਕਟ ਵਰਤੀ ਰਾਗਾਂ (ਬਸੰਤ ਅਤੇ ਹਿੰਡੋਲ) ਨਾਲੋਂ ਸਹਿਜੇ ਹੀ ਨਿਰਾਲ ਹੋ ਜਾਂਦਾ ਹੈ। ਇਸ ਰਾਗ ਦੇ ਆਰੋਹ ਵਿਚ ਬਸੰਤ ਅਤੇ ਅਵਰੋਹ ਵਿਚ ਹਿੰਡੋਲ ਦੀਆਂ ਸੁਰਾਵਲੀਆਂ ਦਾ ਅਜਿਹੀ ਵਿਸ਼ੇਸ਼ਤਾ ਨਾਲ ਮਿਸ਼ਰਣ ਕੀਤਾ ਗਿਆ ਹੈ ਜੋ ਕਿ ਭਿੰਨ ਹੁੰਦਿਆਂ ਵੀ ਇਕ ਸਾਰਤਾ ਦਾ ਪ੍ਰਭਾਵ ਉਘਾੜਦੀਆਂ ਹਨ। ਇਸ ਰਾਗ ਦਾ ਵਾਦੀ ਸੁਰ ਸ਼ਡਜ ਅਤੇ ਸੰਵਾਦੀ ਪੰਚਮ ਹੈ। ਇਸ ਦੇ ਗਾਉਣ ਦਾ ਰਾਤ ਦਾ ਤੀਜਾ ਪਹਿਰ ਹੈ। ਇਸ ਰਾਗ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਸੁਰ ਵਰਜਿਤ ਹਨ ਅਤੇ ਅਵਰੋਹ ਵਕਰ ਹੋਕੇ ਸੰਪੂਰਣ ਹੈ। ਇਸ ਕਰਕੇ ਵਿਦਵਾਨਾਂ ਇਸ ਦੀ ਜਾਤੀ ਔਡਵ-ਵਕਰ ਸੰਪੂਰਣ ਮੰਨੀ ਹੈ।

ਆਰੋਹ : ਸਾ ਮ, ਮ ਗ, ਮ ਧ ਨੀ ਧ ਸਾਂ।

ਅਵਰੋਹ : ਸਾਂ, ਰੇੁਂ ਨੀ ਧੁ, ਪ, ਮ ਗ, ਮ ਗ, ਮ ਗ, ਰੇੁ ਸਾ।

ਮੁੱਖ ਅੰਗ : ਮ ਧ ਨੀ ਧ ਸਾਂ, ਰੇੁਂ ਨੀ ਧੁ ਪ, ਮ ਗ, ਮ ਗ।

## ਰਾਗ ਬਸੰਤ ਹਿੰਡੋਲ

### ਸੁਰ ਵਿਸਤਾਰ

1. ਸਾ, ਸਾ ਰੇ ਸਾ ਸਾ ਮ, ਮ ਮ ਗ, ਮ ਗ ਰੇ ਸਾ, ਨ਼ੀ ਧ਼ ਧ਼ ਸਾ, ਸਾ ਨ਼ੀ ਧ਼ ਪ਼ ਮ਼ ਗ਼, ਮ਼ ਧ਼

ਨ਼ੀ ਧ਼ ਮ਼ ਧ਼ ਸਾ, ਮ਼ ਮ਼ ਧ਼ ਧ਼ ਸਾ, ਨ਼ੀ ਧ਼ ਨ਼ ਮ਼ ਧ਼ ਮ਼ ਸਾ, ਸਾ ਰੇ ਨ਼ੀ, ਸਾ ਮ ਮ ਗ, ਮ ਗ,

ਰੇ ਸਾ, ਸਾ ਮ ਮ, ਮ ਮ ਗ, ਮ ਗ, ਰੇ ਸਾ, ਨ਼ੀ ਧ਼ ਸਾ, ਸਾ ਸਾ ਗ ਗ ਮ ਮ ਧ, ਧ ਮ ਗ,

ਮ ਗ, ਰੇ ਸਾ।

2. ਸਾ ਸਾ ਮ, ਮ ਮ ਗ, ਮ ਧ ਸਾਂ, ਨੀ ਧ ਸਾਂ ਸਾਂ ਰੇਂ ਨੀ, ਸਾਂ ਨੀ ਧ ਰੇਂ ਨੀ ਧ ਪ, ਨੀ ਨੀ ਧ ਪ,

ਪ ਧ ਮ ਪ, ਧ ਮ ਪ, ਮ ਗ, ਗ ਮ ਧ ਗ ਮਗ ਮਧ ਨੀ ਧ ਸਾਂ, ਗ ਮ ਧ ਨੀ ਮ ਧ ਸਾਂ,

ਨੀ ਰੇਂ ਸਾਂ ਨੀ ਰੇ ਗਂ ਰੇਂ ਸਾਂ, ਸਾਂ ਰੇ ਨੀ ਸਾ ਨੀ ਧ ਰੇਂ ਨੀ ਧ ਪ, ਮ ਧ ਸਾਂ ਨੀ ਧ ਪ, ਮ ਧ ਨੀ

ਧ ਖ, ਪ ਧ ਮ ਪ ਮ ਗ ਮ ਗ, ਮ ਗ, ਰੇ ਮਾ।

3. ਮ ਗ, ਮ ਧ ਸਾਂ ਨੀ ਧ ਸਾਂ, ਗ ਮ ਧ ਸਾਂ ਮ ਧ ਸਾਂ, ਧ ਧ ਸਾਂ ਸਾਂ ਗਂ ਗਂ ਸਾਂ, ਨੀ ਰੇਂ ਸਾਂ,

ਸਾਂ ਸਾਂ ਗਂ ਗਂ ਮਂ ਮਂ ਗਂ, ਰੇਂ ਸਾਂ, ਨੀ ਸਾਂ ਗਂ ਰੇਂ ਸਾਂ, ਨੀ ਰੇਂ ਸਾਂ, ਨੀ ਧ ਰੇਂ ਨੀ ਧ ਪ,

ਮ ਧ ਸਾਂ ਨੀ ਧ ਪ, ਧ ਮ ਪ, ਮ ਗ ਮ ਗ, ਨੀ ਮ ਗ, ਮ ਗ, ਰੇ ਸਾ, ਨ਼ੀ ਧ਼ ਮ਼ਧ਼ ਸਾ,

ਨ਼ੀ ਰੇ ਸਾ।

### ਬਸੰਤੁ ਮਹਲਾ ੫ ਘਰੁ ੧ ਦੁਤੁਕੇ

### ੧ਓ ਸਤਿਗੁਰ ਪ੍ਰਸਾਦਿ ॥

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥ ੧ ॥
ਆਜੁ ਹਮਾਰੈ ਗ੍ਰਿਹਿ ਬਸੰਤ ॥
ਗੁਨ ਗਾਏ ਪ੍ਰਭ ਤੁਮ੍ਹ ਬੇਅੰਤ ॥ ੧ ॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥ ੨ ॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥ ੩ ॥

ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥ ੪ ॥ ੧ ॥

(ਗੁ. ਗ੍ਰੰਥ ਪੰਨਾ ੧੧੮੦)

**ਰਾਜ ਬਸੰਤ** **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | | **ਸਥਾਈ** | ਮਧੁ | ਨੀਸਾਂ | ਨੀ | ਧੁ | ਪਧੁ | ਮਪ | ਮ | ਗ |
| | | | | | | | | ਆ਽ | ਽ ਽ | ਜੁ | ਹ | ਮਾ਽ | ਽ ਽ | ਰੇ | ਽ |
| ਮ | ਧੁ | ਨੀ | ਸਾਂ | ਰੇ | ਰੇਂ | ਸਾਂ | ਸਾਂ | ਨੀ | ਧੁਨੀ | ਰੇ | ਨੀ | ਧੁ | – | ਪ | ਪ |
| ਗਿ | ਹ | ਽ | ਬ | ਸੰ | ਽ | ਽ | ਤੁ | ਗੁ | ਨ਽ | ਗਾ | ਽ | ਏ | ਽ | ਪ੍ਰ | ਭ |
| ਪਮ | ਗਮ | ਧੁ | ਮਗ | ਮਗ | ਗਮ | – | ਸਾ | ਸਾ | ਮ | ਮ | – | ਮਮ | ਮਗ | ਮ | ਧੁ |
| ਤੁ਽ | ਮ੍ਹ਽ | ਽ | ਬੇ | ਅੰ | ਽ | ਽ | ਤ | ਗੁ | ਨ | ਗਾ | ਽ | ਏ਽ | ਽ ਽ | ਪ੍ਰ | ਭ |
| ਮਧੁ | ਨੀਸਾਂ | ਧੁਰੇਂ | ਰੇਸਾਂ | ਨਨੀ | ਧੁਪ | ਮਗ | ਮਗ | | | | | | | | |
| ਤੁ਽ | ਮ੍ਹ਽ | ਽ ਽ | ਬੇ਽ | ਅੰ਽ | ਽ ਽ | ਽ ਽ | ਤ਽ | | | | | | | | |
| | | | | | | | **ਅੰਤਰਾ** | ਮ | ਮ | ਗ | – | ਮ | – | ਧ | ਮਧੁ |
| | | | | | | | | ਗੁ | ਰੁ | ਸੇ | ਽ | ਵਉ | ਽ | ਕ | ਰਿ਽ |
| ਸਾਂ | ਸਾਂ | – | ਸਾਂ | ਨੀ | ਰੁਂ | ਸਾਂ | ਸਾਂ | ਨੀ | ਰੇਂ | ਗਂ | ਰੇਂ | ਮਂ | ਗਂ | ਰੇਂ | ਸਾਂ |
| ਨ | ਮ | ਽ | ਸ | ਕਾ | ਽ | ਽ | ਰ | ਆ | ਽ | ਜੁ | ਹ | ਮਾ | ਽ | ਰੇ | ਽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਾਂਰੇਂ | ਨੀਸਾਂ | ਨੀ | ਧੁ | ਰੇਂ | ਨੀ | ਧੁ | ਪ | ਮਧੁ | ਰੇਂਸਾਂ | ਨੀ | ਧੁ | ਪਧੁ | ਮਪ | ਮ | ਗ |
| ਸੰऽ | ऽऽ | ਗ | ਲ | ਚਾ | ऽ | ऽ | ਰ | ਆऽ | ऽऽ | ਜੁ | ਹ | ਮਾऽ | ऽऽ | ਰੈ | ऽ |
| ਮ | ਗ | ਗਮਧੁ | ਗਮ | ਗ | ਰੇ | ਸਾ | ਸਾ | ਸਾ | ਮ | ਮ | ਮ | ਮਮ | ਮਗ | ਮ | ਧੁ |
| ਮ | ਹਾ | ऽऽऽ | ਅऽ | ਨੰ | ऽ | ऽ | ਦ | ਚਿੰ | ऽ | ਤ | ਲ | ਥੀऽ | ऽऽ | ਭੇ | ऽ |
| ਨੀਨੀ | ਧੁਨੀ | ਮਧੁ | ਰੇਂ | ਸਾਂਨੀ | ਧੁਪ | ਮਗ | ਮਗ | | | | | | | | |
| ਟੇऽ | ऽऽ | ऽऽ | ਗੋ | ਬਿੰऽ | ऽऽ | ऽऽ | ਦऽ | | | | | | | | |

## ਬਸੰਤੁ ਮਹਲਾ ੫

ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥
ਅਮਲੀ ਜੀਵੈ ਅਮਲੁ ਖਾਇ ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥ ੧ ॥

ਅਪਨੈ ਰੰਗਿ ਸਭੁ ਕੋ ਰਚੈ ॥

ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥ ੧ ॥ ਰਹਾਉ ॥
ਮੇਘ ਸਮੈ ਮੋਰ ਨਿਰਤਿਕਾਰ ॥ ਚੰਦ ਦੇਖਿ ਬਿਗਸਹਿ ਕਉਲਾਰ ॥
ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥ ੨ ॥
ਸਿੰਘ ਰੁਚੈ ਸਦ ਭੋਜਨੁ ਮਾਸੁ ॥ ਰਣੁ ਦੇਖਿ ਸੂਰੇ ਚਿਤ ਉਲਾਸ ॥
ਕਿਰਪਨ ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਆਧਾਰੁ ॥ ੩ ॥
ਸਰਬ ਰੰਗ ਇਕ ਰੰਗ ਮਾਹਿ ॥ ਸਰਬ ਸੁਖਾ ਸੁਖ ਹਰਿ ਕੈ ਨਾਇ ॥
ਤਿਸਹਿ ਪਰਾਪਤਿ ਇਹੁ ਨਿਧਾਨੁ ॥ ਨਾਨਕ ਗੁਰੁ ਜਿਸੁ ਕਰੇ ਦਾਨੁ ॥ ੪ ॥ ੨ ॥

(ਗੁ. ਗ੍ਰੰਥ ਪੰਨਾ ੧੧੮੦)

---

**ਰਾਗ ਬਸੰਤ** — **ਤਿਨਤਾਲ**

| × | 2 | 0 | 3 |
|---|---|---|---|
| | | ਸਥਾਈ | ਮਧੁ ਨੀਸਾਂ ਨੀਧੁ ਨੀਧੁ |
| | | | ਅऽ ਪऽ ਨੈऽ ऽऽ |

ਪ – – ਪ | ਮਧੁ ਮਗ ਮ ਗ | ਰੇ – ਸਾ – | ਸਾ ਮ ਮ ਮ
ਰੰ ऽ ऽ ਗਿ | ਸऽ ਭੁऽ ਕੋ ਰ | ਚੈ ऽ ऽ ऽ | ਜਿ ਤੁ ਪ੍ਰ ਭਿ

ਮਮ ਮਮ ਗ – | ਨੀ ਧੁ ਮ ਗ | ਮ ਗ ਰੇ ਸਾਂ
ਲਾऽ ऽऽ ਇਆ ऽ | ਤਿ ਤੁ ਤਿ ਤੁ | ਲ ਗੇ ऽ ऽ

**ਅੰਤਰਾ** ਸਾਂ ਨੀ ਧ ਮ
ਹ ਟ ਵਾ ऽ

ਪ – ਮ ਗ | ਮ ਮ ਧੁ ਧੁ | ਸਾਂ – – ਸਾਂ | ਸਾਂ – ਗਾਂ ਰੇਂ
ਣੀ ऽ ਧ ਨੁ | ਮਾ ਲ ਹਾ ਟੁ | ਕੀ ऽ ऽ ਤੁ | ਜੂ ऽ ਆ ऽ

ਮੰ ਗਾਂ ਰੇਂ ਸਾਂ | ਸਾਂਰੇਂ ਨੀਸਾਂ ਨੀ ਧੁ | ਸਾਂ ਨੀ ਧੁ ਪ | ਮਧੁ ਨੀਸਾਂ ਨੀ ਧੁ
ਰੀ ऽ ਜੁ ऽ | ਏऽ ऽऽ ਮ ਹਿ | ਚੀ ऽ ऽ ਤੁ | ਅऽ ਮऽ ਲੀ ऽ

ਪਧੁ ਮਪ ਮ ਗ | ਮ ਗ ਧੁ ਮ | ਗ ਰੇ ਸਾ ਸਾ | ਗ ਗ ਮ ਧੁ
ਜੀऽ ऽऽ ਵੈ ऽ | ਅ ਮ ऽ ਲ | ਖਾ ऽ ਇ ਤਿਉ | ਹ ਰਿ ਜ ਨੁ

ਮਧੁ ਨੀਸਾਂ ਸਾਂ ਸਾਂ | ਸਾਂਨੀ ਧੁਨੀ ਰੇਂ ਨੀ | ਧੁਪ ਮਗ ਮਗ ਰੇਸਾ
ਚੀऽ ऽऽ ੜੇ ऽ | ਹऽ ਰਿऽ ਹ ਰਿ | ਧਿਆ ऽऽ ऽऽ ਇऽ

## ਬਸੰਤੁ ਮਹਲਾ ੫

ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥
ਮੰਗਲੁ ਤਿਸ ਕੈ ਜਿਸੁ ਏਕੁ ਕਾਮੁ ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥ ੧ ॥
ਗ੍ਰਿਹਿ ਤਾ ਕੇ ਬਸੰਤੁ ਗਨੀ ॥
ਜਾ ਕੈ ਕੀਰਤਨੁ ਹਰਿ ਧੁਨੀ ॥ ੧ ॥ ਰਹਾਉ ॥

ਪ੍ਰੀਤਿ ਪਾਰਬ੍ਰਹਮ ਮਉਲਿ ਮਨਾ ॥ ਗਿਆਨੁ ਕਮਾਈਐ ਪੂਛਿ ਜਨਾਂ ॥
ਸੋ ਤਪਸੀ ਜਿਸੁ ਸਾਧਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ ॥ ੨ ॥
ਸੇ ਨਿਰਭਉ ਜਿਨ੍ ਭਉ ਪਇਆ ॥ ਸੋ ਸੁਖੀਆ ਜਿਸੁ ਭ੍ਰਮੁ ਗਇਆ ॥
ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥ ੩ ॥
ਏਕਾ ਖੋਜੈ ਏਕ ਪ੍ਰੀਤਿ ॥ ਦਰਸਨ ਪਰਸਨ ਹੀਤ ਚੀਤਿ ॥
ਹਰਿ ਰੰਗ ਰੰਗਾ ਸਹਜਿ ਮਾਣੁ ॥ ਨਾਨਕ ਦਾਸ ਤਿਸੁ ਜਨ ਕੁਰਬਾਣੁ ॥ ੪ ॥ ੩ ॥

(ਗੁ. ਗ੍ਰੰਥ ਪੰਨਾ ੧੧੮੦)

**ਰਾਗ ਬਸੰਤ** **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | | **ਸਥਾਈ** | ਮਧੁ | ਨੀਸਾਂ | ਨੀ | ਧੁ | ਪਧੁ | ਮਪ | ਮ | ਗ |
| | | | | | | | | ਗ੍ਰਿऽ | ਹਿऽ | ਤਾ | ऽ | ਕੈऽ | ऽऽ | ऽ | ਬ |
| ਮ | ਧੁ | ਨੀ | ਸਾਂ | ਰੇਂ | ਰੇਂ | ਸਾਂ | – | ਮ | ਧੁ | ਸਾਂ | ਨੀ | ਧੁ | –ਧੁ | ਪ | ਪ |
| ਸੰ | ऽ | ਤ | ਗ | ਨੀ | ऽ | ऽ | ऽ | ਜਾ | ऽ | ਕੈ | ऽ | ਕੀ | ऽਰ | ਤ | ਨ |
| ਮ | ਗ | ਮ | ਗ | ਰੇ | – | ਸਾ | – | | | | | | | | |
| ਹ | ਰਿ | ऽ | ਧੁ | ਨੀ | ऽ | ऽ | ऽ | | | | | | | | |
| | | | | | | | **ਅੰਤਰਾ** | ਮ | ਮ | ਗ | ਮ | – | ਮ | ਧੁ | ਮਧੁ |
| | | | | | | | | ਤਿ | ਸੁ | ਬ | ਸੰ | ऽ | ਤੁ | ਜਿ | ਸੁऽ |
| ਸਾਂ | ਸਾ | – | ਸਾਂ | ਨੀ | ਰੇਂ | ਸਾਂ | ਸਾਂ | ਨੀ | ਧੁ | ਸਾਂ | ਨੀ | – | ਰੇਂ | ਸਾਂ | ਸਾਂ |
| ਪ੍ਰ | ਭੁ | ऽ | ਕ੍ਰਿ | ਪਾ | ऽ | ऽ | ਲੁ | ਤਿ | ਸੁ | ਬ | ਸੰ | ऽ | ਤੁ | ਜਿ | ਸੁ |
| ਨੀ | ਧੁ | ਰੇਂ | ਨੀ | ਧੁ | – | ਪ | ਪ | ਮ | ਗ | ਮ | ਧੁ | ਸਾਂ | ਨੀ | ਧੁ | ਪ |
| ਗੁ | ਰੁ | ऽ | ਦਇ | ਆ | ऽ | ऽ | ਲੁ | ਮੰ | ऽ | ਗ | ਲੁ | ਤਿ | ਸ | ਕੈ | ऽ |

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮ | ਗ | ਮ | ਗ | ਰੇ | – | ਸਾ | ਸਾ | ਸਾਸਾ | ਸਾ | ਗ | ਗ | ਮ | ਮ | ਧੁ | ਮਧੁ |
| ਪਿ | ਸੁ | ਏ | ਕੋ | ਕਾ | ऽ | ऽ | ਮੁ | ਤਿਸੁ | ਸ | ਦ | ਬ | ਸੰ | ਤੁ | ਜਿ | ਸੁऽ |

| | | | | | | | |
|---|---|---|---|---|---|---|---|
| ਮਧੁ | ਨੀਸਾਂ | ਧੁਰੇਂ | ਸਾਂਨੀ | ਧੁਪ | ਮਗ | ਮਗ | ਰੇਸਾ |
| ਰਿऽ | ਦੇऽ | ऽऽ | ऽऽ | ਨਾऽ | ऽऽ | ऽऽ | ਮੁऽ |

## ਬਸੰਤੁ ਮਹਲਾ ੫

ਜੀਅ ਪ੍ਰਾਣ ਤੁਮ੍ ਪਿੰਡ ਦੀਨ੍ ॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍ ॥
ਸਭਿ ਜਾਚਿਕ ਪ੍ਰਭ ਤੁਮ੍ ਦਇਆਲ ॥ ਨਾਮੁ ਜਪਤ ਹੋਵਤ ਨਿਹਾਲ ॥ ੧ ॥

ਮੇਰੇ ਪ੍ਰੀਤਮ ਕਾਰਣ ਕਰਣ ਜੋਗ ॥
ਹਉ ਪਾਵਉ ਤੁਮ ਤੇ ਸਗਲ ਥੋਕ ॥ ੧ ॥ ਰਹਾਉ ॥

ਨਾਮੁ ਜਪਤ ਹੋਵਤ ਉਧਾਰ ॥ ਨਾਮੁ ਜਪਤ ਸੁਖ ਸਹਜ ਸਾਰ ॥
ਨਾਮੁ ਜਪਤ ਪਤਿ ਸੋਭਾ ਹੋਇ ॥ ਨਾਮੁ ਜਪਤ ਬਿਘਨੁ ਨਾਹੀ ਕੋਇ ॥ ੨ ॥
ਜਾ ਕਾਰਣਿ ਇਹ ਦੁਲਭ ਦੇਹ ॥ ਸੋ ਬੋਲੁ ਮੇਰੇ ਪ੍ਰਭੂ ਦੇਹਿ ॥
ਸਾਧਸੰਗਤਿ ਮਹਿ ਇਹੁ ਬਿਸ੍ਰਾਮੁ ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ ॥ ੩ ॥
ਤੁਝ ਬਿਨੁ ਦੂਜਾ ਕੋਈ ਨਾਹਿ ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ ॥
ਜਿਉ ਭਾਵੈ ਤਿਉ ਰਾਖਿ ਲੇ ॥ ਸੁਖ ਨਾਨਕ ਪੂਰਾ ਗੁਰੁ ਮਿਲੇ ॥ ੪ ॥ ੪ ॥

(ਗੁ. ਗ੍ਰੰਥ ਪੰਨਾ ੧੧੯੧)

---

**ਰਾਗ ਬਸੰਤ** — **ਇਕਤਾਲ**

| × | | 0 | | 2 | | × | | 2 | | 3 | |
|---|---|---|---|---|---|---|---|---|---|---|---|
| | | | | | | | | | **ਸਥਾਈ** | | ਮਧੁ |
| | | | | | | | | | | | ਮੇਰੇ |
| ਮਧੁ | ਨੀਸਾਂ | ਸਾਂ | ਨੀਧੁ | ਨੀ | ਧੁ | ਪ | ਪ | ਮਗ | ਮ | ਗ | ਗ |
| ਪ੍ਰੀऽ | ਤੁऽ | ਮ | ਕਾऽ | ਰ | ਣ | ਕ | ਰ | ਣऽ | ਜੋ | ਗ | ਹਉ |

| | | | | | | | | | | | |
|---|---|---|---|---|---|---|---|---|---|---|---|
| ਗਮ | ਗ | ਨੀ | ਧੁ | ਮ | ਗ | ਗਮਧੁ | ਗਮ | ਗ | ਰੇ | ਸਾ | |
| ਪ੍ਰਾਂS | S | ਵਉ | ਤੁ | ਮ | ਤੇ | ਸSS | ਗS | ਲ | ਥੋ | ਕ | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਮ | ਗ | ਗ | ਮ | ਧੁ | ਮਧੁ | ਨੀਸਾਂ | ਸਾਂ | ਸਾਂਨੀ | ਰੇਂ | ਸਾਂ |
| ਜੀ | ਅ | ਪ੍ਰਾ | ਣ | ਤੁ | ਮ੍ | ਪਿੰS | S S | ਡ | ਦੀS | S | ਨ੍ |
| ਸਾਂਸਾਂ | ਗਂ | ਰੇਂ | ਮਂ ਮਂ | ਗਂ | ਰੇਂ | ਸਾਂਰੇਂ | ਨੀਸਾਂ | ਨੀਧੁ | ਨੀ | ਧੁ | ਪ |
| ਮਗ | ਧ | ਸੁੰ | ਦਰ | ਧਾ | ਰਿ | ਜੋਂS | S S | ਤਿS | ਕੀ | S | ਨ੍ |
| ਮ | ਧੁ | ਰੇਂ | ਸਾਂਸਾਂ | ਸਾਂ | ਸਾਂ | ਰੇਂ | ਨੀ | ਧੁ | ਪ | – | ਪ |
| ਸ | ਭਿ | ਜਾ | ਚਿਕ | ਪ੍ਰ | ਭ | ਤੁ | ਮ੍ | ਦਇ | ਆ | S | ਲ |
| ਦ | – | ਮਗ | ਨੀ | ਮ | ਗ | ਮ | ਗਗ | ਰੇ | ਸਾ | – | ਸਾਂ |
| ਨਾ | S | ਮੁS | ਜ | ਧ | ਤ | ਹੈ | ਵਤ | ਨਿ | ਹਾ | S | ਲ |

## ਬਸੰਤੁ ਮਹਲਾ ੫

ਤੁਮ ਬਡ ਦਾਤੇ ਦੇ ਰਹੇ ॥ ਜੀਅ ਪ੍ਰਾਣ ਮਹਿ ਰਵਿ ਰਹੇ ॥
ਦੀਨੇ ਸਗਲੇ ਭੋਜਨ ਖਾਨ ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ ॥ ੧ ॥

ਹਉ ਕਛੂ ਨ ਜਾਨਉ ਤੇਰੀ ਸਾਰ ॥
ਤੂ ਕਰਿ ਗਤਿ ਮੇਰੀ ਪ੍ਰਭ ਦਇਆਰ ॥ ੧ ॥ ਰਹਾਉ ॥

ਜਾਪ ਨ ਤਾਪ ਨ ਕਰਮ ਕੀਤਿ ॥ ਆਵੈ ਨਾਹੀ ਕਛੂ ਰੀਤਿ ॥
ਮਨ ਮਹਿ ਰਾਖਉ ਆਸ ਏਕ ॥ ਨਾਮ ਤੇਰੇ ਕੀ ਤਰਉ ਟੇਕ ॥ ੨ ॥
ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ ॥ ਅੰਤੁ ਨ ਪਾਵਹਿ ਜਲਹਿ ਮੀਨ ॥
ਅਗਮ ਅਗਮ ਊਚਹ ਤੇ ਊਚ ॥ ਹਮ ਥੋਰੇ ਤੁਮ ਬਹੁਤ ਮੂਚ ॥ ੩ ॥

ਜਿਨਿ ਤੂ ਧਿਆਇਆ ਸੇ ਗਨੀ ॥ ਜਿਨ ਤੂ ਪਾਇਆ ਸੇ ਧਨੀ ॥

ਜਿਨਿ ਤੂ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥ ੪ ॥ ੭ ॥

(ਗੁ. ਗ੍ਰੰਥ ਪੰਨਾ ੧੧੮੧)

**ਰਾਗ ਬਸੰਤ** — **ਤਾਲ ਰੂਪਕ**

| × | | | 2 | | 3 | | × | | | 2 | | 3 | |
|---|---|---|---|---|---|---|---|---|---|---|---|---|---|
| | | | | | | | | | | **ਸਥਾਈ** | | – | ਮਧੁ |
| | | | | | | | | | | | | S | ਹਉ |
| ਮਧੁ | ਨੀਸਾਂ | ਸਾਂ | ਸਾਂਨੀ | ਰੇਂ | ਸਾਂ | – | ਸਾਂਰੇਂ | ਨੀਸਾਂ | ਨੀਧੁ | ਨੀ | ਧੁ | ਪ | ਖ |
| ਕS | ਛੂS | ਨ | ਜਾS | S | ਨਉ | S | ਤੇS | SS | ਰੀS | ਸਾ | S | ਰ | ਤੂ |
| ਮ ਮ | ਗ | ਗ | ਗਮ | ਮਨੀ | ਧੁ | – | ਮ | ਗ | ਮ | ਗ | ਰੇ | ਸਾ | ਸਾ |
| ਕਦਿ | ਗ | ਤਿ | ਮੇS | SS | ਰੀ | S | ਪ੍ਰ | ਭ | ਦਇ | ਆ | S | S | ਰ |

**ਅੰਤਰਾ**

| × | | | 2 | | 3 | | × | | | 2 | | 3 | |
|---|---|---|---|---|---|---|---|---|---|---|---|---|---|
| ਮ ਮ | ਗ | ਗ | ਮ | – | ਧੁ | – | ਮਧੁ | ਨੀਸਾਂ | ਸਾਂ | ਸਾਂਨੀ | ਰੇਂ | ਸਾਂ | – |
| ਤਮ | ਬ | ਡ | ਦਾ | S | ਤੇ | S | ਦੇS | SS | ਤ | ਹੇS | S | S | S |
| ਨੀਰੇਂ | ਸਾਂ | ਗਂ | ਮ | ਗਂ | ਰੇਂ | ਸਾਂ | ਸਾਂਰੇਂ | ਨੀਸਾਂ | ਨੀਧੁ | ਰੇਂ | ਨੀ | ਧੁ | ਪ |
| ਜੀS | S | ਅ | ਪ੍ਰਾ | ਣ | ਮ | ਹਿ | ਰS | ਵਿS | ਰS | ਹੇ | S | S | S |
| ਮਧੁ | ਨੀਸਾਂ | ਸਾਂ | ਨੀ | ਧੁ | ਪ | – | ਮ | ਗ | ਮ | ਗ | ਰੇ | ਸਾ | ਸਾ |
| ਦੀS | SS | ਨੇ | ਸ | ਗ | ਲੇ | S | ਸੇ | ਜ | ਨ | ਖਾ | S | S | ਨ |

| | | | | | | | | | | | | |
|---|---|---|---|---|---|---|---|---|---|---|---|---|
| ਸਾਰੇ̱ | ਨੀ̱ਸਾ | ਨੀ̱ਧੁ | ਨੀ | ਧ | ਪ | ਪ | ਮਧੁ | ਮਗ | ਮਗ | ਰੇ̱ | – | ਸਾ |
| ਮੋऽ | ਹਿऽ | ਨਿਰ | ਗੁ | ਨ | ਇ | ਕੁ | ਗੁऽ | ऽऽ | ਨऽ | ਜਾ | ऽ | ਨ |

## ਬਸੰਤੁ ਮਹਲਾ ੫

ਮਨ ਤਨ ਭੀਤਰਿ ਲਾਗੀ ਪਿਆਸ ॥ ਗੁਰਿ ਦਇਆਲਿ ਪੂਰੀ ਮੇਰੀ ਆਸ ॥
ਕਿਲਵਿਖ ਕਾਟੇ ਸਾਧਸੰਗਿ ॥ ਨਾਮੁ ਜਪਿਓ ਹਰਿ ਨਾਮ ਰੰਗਿ ॥ ੧ ॥
ਗੁਰ ਪਰਸਾਦਿ ਬਸੰਤੁ ਬਨਾ ॥
ਚਰਨ ਕਮਲ ਹਿਰਦੈ ਉਰਿ ਧਾਰੇ ਸਦਾ ਸਦਾ ਹਰਿ ਜਸੁ ਸੁਨਾਂ ॥ ੧ ॥ ਰਹਾਉ ॥
ਸਮਰਥ ਸੁਆਮੀ ਕਾਰਣ ਕਰਣ ॥ ਮੋਹਿ ਅਨਾਥ ਪ੍ਰਭ ਤੇਰੀ ਸਰਣ ॥
ਜੀਅ ਜੰਤ ਤੇਰੇ ਆਧਾਰਿ ॥ ਕਰਿ ਕਿਰਪਾ ਪ੍ਰਭ ਲੇਹਿ ਨਿਸਤਾਰਿ ॥ ੨ ॥
ਭਵ ਖੰਡਨ ਦੁਖ ਨਾਸ ਦੇਵ ॥ ਸੁਰਿ ਨਰ ਮੁਨਿ ਜਨ ਤਾਕੀ ਸੇਵ ॥
ਧਰਣਿ ਅਕਾਸੁ ਜਾ ਕੀ ਕਲਾ ਮਾਹਿ ॥ ਤੇਰਾ ਦੀਆ ਸਭਿ ਜੰਤ ਖਾਹਿ ॥ ੩ ॥
ਅੰਤਰਜਾਮੀ ਪ੍ਰਭ ਦਇਆਲ ॥ ਅਪਣੇ ਦਾਸ ਕਉ ਨਦਰਿ ਨਿਹਾਲ ॥
ਕਰਿ ਕਿਰਪਾ ਮੋਹਿ ਦੇਹੁ ਦਾਨੁ ॥ ਜਪਿ ਜੀਵੈ ਨਾਨਕੁ ਤੇਰੇ ਨਾਮੁ ॥ ੪ ॥ ੧੦ ॥

(ਗੁ. ਗ੍ਰੰਥ ਪੰਨਾ ੧੧੯੨)

**ਰਾਗ ਬਸੰਤ** — **ਤਿੰਨਤਾਲ**

| x | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | ਸਥਾਈ | | ਪਮ | ਗਮ | ਧੁ | ਸਾਂ | ਨੀ | ਧੁ | ਪ | ਪ |
| | | | | | | | | ਗੁऽ | ਰऽ | ਪ | ਰ | ਸਾ | ऽ | ਦਿ | ਬ |
| ਧੁਮ | ਪ | ਮ | ਗ | ਮ | – | ਗ | – | ਗ | ਗ | ਮ | ਨੀ | ਧੁ | ਪ | ਪ | ਪ |
| ਸੰऽ | ऽ | ਤੁ | ਬ | ਨਾ | ऽ | ऽ | ऽ | ਚ | ਰ | ਨ | ਕ | ਮ | ਲ | ਹਿ | ਰ |
| ਮ | ਗ | ਗਮਧੁ | ਗਮ | ਗ | ਰੇ | ਸਾ | – | ਸਾ | ਮ | – | ਮ | ਮਮ | ਮ | ਗ | ਗ |
| ਦੈऽ | ऽ | ਉऽऽ | ਰਿऽ | ਧਾ | ऽ | ਰੇ | ऽ | ਸ | ਦਾ | ऽ | ਸ | ਦਾऽ | ऽ | ਹ | ਰਿ |

ਮਧੁ ਨੀਸਾਂ ਧੁਨੀ ਰੇਂਸਾਂ ਨੀਨੀ ਧੁਪ ਮਗ ਮਗ

ਜऽ ऽऽ ਸੁऽ ਸੁऽ ਨਾऽ ऽऽ ऽऽ ऽऽ

**ਅੰਤਰਾ**

ਧੁ ਮੰ ਗ ਗ ਮੰ – ਧੁ ਧੁ

ਮ ਨ ਤ ਨ ਭੀ ऽ ਤ ਰਿ

ਮਧੁ ਨੀਸਾਂ ਸਾਂ – ਸਾਂਨੀ ਰੇਂ ਸਾਂ ਸਾਂ ਸਾਂ ਗਂ ਮੰ ਗਂ – ਰੇਂ ਸਾਂ –

ਲਾऽ ऽऽ ਗੀ ऽ ਪਿਆ ऽ ऽ ਸ ਗੁ ਰਿ ਦਇ ਆ ऽ ਲਿ ਪੁ ऽ

ਸਾਂਰੇਂ ਨੀਸਾਂ ਨੀ ਧੁ ਰੇਂ ਨੀ ਧੁ ਪ ਮਧੁ ਨੀਸਾਂ ਨੀ ਧੁ ਪ – ਮੰ ਗ

ਰੀऽ ऽऽ ਮੇ ਰੀ ਆ ऽ ऽ ਸ ਕਿऽ ਲऽ ਵਿ ਖ ਕਾ ऽ ਟੇ ऽ

ਗਮੰ ਧੁ ਗ ਮੰ ਗ ਰੇ ਸਾ ਸਾ ਸਾ ਮ ਮ ਮ ਮਮੰ ਮਮੰ ਗ ਗ

ਸਾऽ ऽ ऽ ਧ ਸੈਂ ऽ ऽ ਗਿ ਠਾ ऽ ਮੁ ਜ ਪਿਓ ऽऽ ਹ ਰਿ

ਮਧੁ ਨੀਸਾਂ ਧੁਨੀ ਰੇਂਸਾਂ ਨੀਨੀ ਧੁਪ ਮਗ ਮਗ

ਨਾऽ ऽऽ ऽऽ ਮऽ ਰੰऽ ऽऽ ऽऽ ਗਿऽ

## ਬਸੰਤੁ ਮਹਲਾ ੫

ਜਿਸੁ ਬੋਲਤ ਮੁਖੁ ਪਵਿਤੁ ਹੋਇ ॥ ਜਿਸੁ ਸਿਮਰਤ ਨਿਰਮਲ ਹੈ ਸੋਇ ॥
ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥ ਜਿਸ ਕੀ ਸੇਵਾ ਸਭੁ ਕਿਛੁ ਲਹੈ ॥ ੧ ॥
ਰਾਮ ਰਾਮ ਬੋਲਿ ਰਾਮ ਰਾਮ ॥
ਤਿਆਗਹੁ ਮਨ ਕੇ ਸਗਲ ਕਾਮ ॥ ੧ ॥ ਰਹਾਉ ॥
ਜਿਸ ਕੇ ਧਾਰੇ ਧਰਣਿ ਅਕਾਸੁ ॥ ਘਟਿ ਘਟਿ ਜਿਸ ਕਾ ਹੈ ਪ੍ਰਗਾਸੁ ॥
ਜਿਸੁ ਸਿਮਰਤ ਪਤਿਤ ਪੁਨੀਤ ਹੋਇ ॥ ਅੰਤ ਕਾਲਿ ਫਿਰਿ ਫਿਰਿ ਨ ਰੋਇ ॥ ੨ ॥
ਸਗਲ ਧਰਮ ਮਹਿ ਊਤਮ ਧਰਮ ॥ ਕਰਮ ਕਰਤੂਤਿ ਕੈ ਊਪਰਿ ਕਰਮ ॥
ਜਿਸ ਕਉ ਚਾਹਹਿ ਸੁਰਿ ਨਰ ਦੇਵ ॥ ਸੰਤ ਸਭਾ ਕੀ ਲਗਹੁ ਸੇਵ ॥ ੩ ॥

ਆਦਿ ਪੁਰਖਿ ਜਿਸੁ ਕੀਆ ਦਾਨੁ ॥ ਤਿਸ ਕਉ ਮਿਲਿਆ ਹਰਿ ਨਿਧਾਨੁ ॥

ਤਿਸ ਕੀ ਗਤਿ ਮਿਤਿ ਕਹੀ ਨ ਜਾਇ ॥ ਨਾਨਕ ਜਨ ਹਰਿ ਹਰਿ ਧਿਆਇ ॥ ੪ ॥ ੯ ॥

(ਗੁ. ਗ੍ਰੰਥ ਪੰਨਾ ੧੧੯੨)

**ਰਾਗ ਬਸੰਤ** — **ਤਾਲ ਰੂਪਕ**

| × | | | 2 | | 3 | | × | | | 2 | | 3 | |
|---|---|---|---|---|---|---|---|---|---|---|---|---|---|
| **ਸਥਾਈ** | | | | | | | | | | | | | |
| ਮਧੁ | ਨੀਸਾਂ | ਨੀ | ਧੁ | ਪ | ਮ | ਗ | ਮ | ਧੁ | ਰੇਂ | ਸਾਂ | – | – | ਸਾਂ |
| ਰਾS | SS | ਮ | ਗ | ਮ | ਬੰ | ਲਿ | ਰਾ | S | ਮ | ਰਾ | S | S | ਮ |
| ਨੀਧੁ | ਨੀਰੇਂ | ਨੀ | ਧੁ | ਪ | ਪ | – | ਮਗ | ਮ | ਗ | ਰੇ | – | ਸਾ | ਸਾ |
| ਤਿਆ | S | ਗਹੁ | ਮ | ਨ | ਕੇ | S | ਸS | ਗ | ਲ | ਕਾ | S | S | ਮ |
| **ਅੰਤਰਾ** | | | | | | | | | | | | | |
| ਮ | ਗ | ਗ | ਮਧੁ | ਨੀਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਨੀ | ਰੇਂ | ਸਾਂ | – |
| ਜਿ | ਸੁ | ਬੰ | ਲS | ਤS | ਮੁ | ਖੁ | ਪ | ਵਿ | ਤੁ | ਹੋ | S | ਇ | S |
| ਸਾਂ | ਗਂ | ਰੇਂਰੇਂ | ਮਂ | ਗਂ | ਰੇਂ | ਸਾਂ | ਸਾਂਰੇਂ | ਨੀਸਾ | ਨੀਧੁ | ਨੀ | ਧੁ | ਪ | – |
| ਜਿ | ਸ | ਸਿਮ | ਰ | ਤ | ਨਿ | ਰ | ਮS | ਲS | ਹੈS | ਸੋ | S | ਇ | S |
| ਮ | ਧੁ | ਧੁ | ਮਧੁ | ਨੀਸਾਂ | ਨੀ | ਧੁ | ਪਪ | ਮ | ਗ | ਮ | ਗ | ਰੇ | ਸਾ |
| ਜਿ | ਸੁ | ਅ | ਰਾਧੇ | ਧੇS | ਜ | ਮੁ | ਕਿਛੁ | ਨ | ਕ | ਹੈ | S | S | S |
| ਸਾ | ਮਮ | ਮ | ਮਮ | ਮਗ | ਮ | ਧੁ | ਮਧੁ | ਨੀਸਾ | ਧੁਰੇਂ | ਸਾਂਨੀ | ਧੁਪ | ਮਗ | ਮਗ |
| ਜਿ | ਸ | ਕੀ | ਸੇS | ਵਾS | ਸ | ਭੁ | ਕਿS | ਛੁS | ਲS | ਹੈS | SS | SS | SS |

## ਬਸੰਤੁ ਮਹਲਾ ੫

ਰਾਮ ਰੰਗਿ ਸਭ ਗਏ ਪਾਪ ॥ ਰਾਮ ਜਪਤ ਕਛੁ ਨਹੀ ਸੰਤਾਪ ॥
ਗੋਬਿੰਦ ਜਪਤ ਸਭਿ ਮਿਟੇ ਅੰਧੇਰ ॥ ਹਰਿ ਸਿਮਰਤ ਕਛੁ ਨਾਹਿ ਫੇਰ ॥ ੧ ॥
ਬਸੰਤੁ ਹਮਾਰੈ ਰਾਮ ਰੰਗੁ ॥ ਸੰਤ ਜਨਾ ਸਿਉ ਸਦਾ ਸੰਗੁ ॥ ੧ ॥ ਰਹਾਉ ॥
ਸੰਤ ਜਨੀ ਕੀਆ ਉਪਦੇਸੁ ॥ ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥
ਹਰਿ ਭਗਤਿਹੀਨ ਉਦਿਆਨ ਥਾਨੁ ॥ ਗੁਰ ਪ੍ਰਸਾਦਿ ਘਟਿ ਘਟਿ ਪਛਾਨੁ ॥ ੨ ॥
ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ ॥
ਨਿਕਟਿ ਪੇਖੁ ਪ੍ਰਭੁ ਕਰਣਹਾਰ ॥ ਈਤ ਊਤ ਪ੍ਰਭ ਕਾਰਜ ਸਾਰ ॥ ੩ ॥
ਚਰਨ ਕਮਲ ਸਿਉ ਲਗੋ ਧਿਆਨੁ ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥
ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥ ਜਪਿ ਨਾਨਕ ਸੁਆਮੀ ਸਦ ਹਜੂਰਿ ॥ ੪ ॥ ੧੧)

(ਗੁ. ਗ੍ਰੰਥ ਪੰਨਾ ੧੧੮੩)

**ਰਾਗ ਬਸੰਤ** — **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | **ਸਥਾਈ** | | | ਸਾਂ | ਧੁਨੀ | ਸਾਂਨੀ | ਧੁ | ਪ | ਮ̍ਪ | ਧੁਪ | ਮ̍ | ਗ |
| | | | | | | | ਬ | ਸੰS | SS | ਤੁ | ਹ | ਮਾS | SS | ਰੈ | S |
| ਮ̍ | ਧੁ | ਨੀ | ਸਾਂ | ਰੇਂ | – | ਸਾਂ , | ਸਾਂ | ਸਾਂਨੀ | ਧੁਨੀ | ਰੇਂ | ਸਾਂ | ਨੀ | ਧੁ | ਪ | ਪ |
| ਰਾ | S | S | ਮ | ਰੰ | S | S | ਗੁ | ਸੰS | SS | ਤ | ਜ | ਨਾ | S | ਸਿਉ | S |
| ਗ | ਮ̍ | ਧੁ | ਗ | ਮ̍ | ਗ | ਰੇ | ਸਾਂ | | | | | | | | |
| ਸ | ਦਾ | S | S | ਸੰ | S | ਗ | S | | | | | | | | |
| | | | | | | **ਅੰਤਰਾ** | | ਮ̍ | – | ਗ | ਮ̍ | – | ਮ̍ | ਧੁ | ਮ̍ਧੁ |
| | | | | | | | | ਰਾ | S | ਮ | ਰੰ | S | ਗਿ | ਸ | ਭਿS |
| ਮ̍ਧੁ | ਨੀਸਾਂ | – | – | ਨੀ | ਰੇਂ | ਸਾਂ | ਸਾਂ | ਨੀ | ਰੇਂ | ਗਂ | ਗਂ | ਮ̍ | ਗਂ | ਰੇਂ | ਸਾਂ |
| ਗS | ਏS | S | S | ਪਾ | S | S | ਪ | ਰਾ | S | ਮ | ਜ | ਪ | ਤ | ਕ | ਛੁ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਨੀ | ਧ਼ | ਰੇਂ | ਨੀ | ਧ਼ | – | ਪ | ਪ | ਮ | ਗ | ਮ | ਧ਼ | ਮਧ਼ | ਨੀਰੇਂ | ਨੀ | ਧ਼ |
| ਨ | ਹੀ | ऽ | ਸੰ | ਤਾ | ऽ | ऽ | ਪ | ਗੋਂ | ऽ | ਬਿੰ | ਦ | ਜऽ | ਪਤ | ਸ | ਭਿ |
| ਮ | ਗ | ਧ਼ | ਮ | ਗ | ਰੇ | ਸਾ | ਸਾ | ਸਾਰੇ | ਨ਼ੀਸਾ | ਮ | ਮ | ਮਮ | ਮਮ | ਗ | ਗ |
| ਮਿ | ਟੇ | ऽ | ਅੰ | ਧੇ | ऽ | ऽ | ਰ | ਹऽ | ਰਿऽ | ਸਿ | ਮ | ਰऽ | ਤऽ | ਕ | ਛੂ |
| ਮਧ਼ | ਨੀਸਾਂ | ਧ਼ਨੀ | ਰੇਂਰੇਂ | ਰੇਂਸਾਂ | ਨੀऽ | ਪਮ | | | | | | | | | |
| ਨਾऽ | ऽ ऽ | ਹਿऽ | ऽऽ | ਫੇਰ | ऽऽ | ਰऽ | | | | | | | | | |

## ਬਸੰਤੁ ਮਹਲਾ ੫ ਘਰੁ ੨ ਹਿੰਡੋਲ

### ੧ਓ ਸਤਿਗੁਰ ਪ੍ਰਸਾਦਿ ॥

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥ ੧ ॥
ਇਨ੍ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥ ੧ ॥ ਰਹਾਉ ॥
ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥ ੨ ॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਇ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥ ੩ ॥
ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰਿ ਆਇਆ ॥ ੪ ॥ ੧ ॥ ੧੯ ॥

(ਗੁ. ਗ੍ਰੰਥ ਪੰਨਾ ੧੧੮੫)

**ਰਾਗ ਹਿੰਡੋਲ** **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | | ਸਥਾਈ | ਗਮ | ਧਸਾਂ | ਨੀ | ਧ | ਮ | ਧ | ਗ | ਮ |
| | | | | | | | | ਇऽ | ਨ੍ऽ | ਬਿ | ਧਿ | ਪਾ | ऽ | ਸਾ | ऽ |

ਧ – ਗ ਮ | ਗ – ਸਾ ਸਾ | ਧ ਮ ਗ ਮ | ਗ – ਸਾ ਸਾ
ਢਾ ऽ ਲਹੁ ऽ | ਬੀ ऽ ऽ ਰ | ਗੁ ਰ ਮੁ ਖਿ | ਨਾ ऽ ਮ ਜ

ਨੀ਼ ਧ਼ ਮ਼ ਧ਼ | ਸਾ – ਸਾ ਸਾ | ਸਾਗ ਮਧ ਮ ਗਮ | ਧਸਾਂ ਸਾਂ ਸਾਂ ਸਾਂ
ਪ ਹੁ ਦਿ ਨੁ | ਰਾ ऽ ਤੀ ऽ | ਅੰऽ ऽऽ ਤ ਕਾऽ | ऽऽ ਲਿ ਨ ਹ

ਸਾਂਗਂ ਸਾਂਨੀ ਧਨੀ ਮਧ | ਸਾਂਸਾਂ ਧਮ ਗਮ ਗਸਾ
ਲਾऽ ऽऽ ਗੈऽ ऽऽ | ਖੀऽ ऽऽ ऽऽ ਰऽ

**ਅੰਤਰਾ**

ਮ – ਗ ਗ | ਮ – ਨੀਧ ਮਧ
ਹੋ ऽ ਇ ਇ | ਕ ऽ ਤੁऽ ਮਿऽ

ਸਾਂ – ਸਾਂ ਸਾਂ | ਸਾਂ – ਸਾਂ – | ਸਾਂ ਸਾਂ ਗਂ ਮ | ਗਂ – ਸਾਂ ਸਾਂ
ਲਹੁ ऽ ਮੇ ਰੇ | ਭਾ ऽ ਈ ऽ | ਦੁ ਬਿ ਧਾ ऽ | ਦੂ ऽ ਰਿ ਕ

ਗਂਸਾਂ ਧਸਾਂ ਗਂ ਸਾਂ | ਨੀਧ ਮਧ ਮ ਗ | ਮ ਧ ਗ ਮ | ਗਮ ਧਸਾਂ ਸਾਂ ਸਾਂ
ਰऽ ਹੁऽ ਲਿ ਵ | ਲਾऽ ऽऽ ਇ ऽ | ਹ ਰਿ ਨਾ ऽ | ਮੈऽ ऽऽ ਕੈ ऽ

ਧ ਮ ਗ ਮ | ਗ ਸਾ ਸਾ – | ਗ ਗ ਮ ਧ | ਸਾਂ – ਸਾਂ –
ਹੋ ऽ ਵ ਸੁ | ਜੋ ऽ ੜੀ ऽ | ਗੁ ਰ ਮੁ ਖਿ | ਬੈ ऽ ਸਹੁ ऽ

ਸਾਂਗਂ ਸਾਂਨੀ ਧਮ ਗਮ | ਧਸਾਂ ਸਾਂਨੀ ਧਮ ਗਸਾ
ਸऽ ਫਾऽ ऽऽ ਵਿऽ | ਛਾऽ ऽऽ ਇऽ ऽऽ

## ਬਸੰਤੁ ਮਹਲਾ ੫ ਹਿੰਡੋਲ

ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ
ਜਿਸਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥ ੧ ॥

ਤੇਰਿਆ ਭਗਤਾ ਕਉ ਬਲਿਹਾਰਾ ॥
ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਅਪਾਰਾ ॥ ੧ ॥ ਰਹਾਉ ॥
ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥
ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂ ਰੰਗੁ ਧਰਤਾ ॥ ੨ ॥
ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥ ੩ ॥
ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥ ੪ ॥ ੨ ॥ ੨੦ ॥

(ਗੁ. ਗ੍ਰੰਥ ਪੰਨਾ ੧੧੮੫)

**ਰਾਗ ਹਿੰਡੋਲ** **ਇਕਤਾਲ**

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | | **ਸਥਾਈ** | | | | | | |
| ਸਾਂਨੀ | ਧਨੀ | ਧ | ਮ | ਗ | ਗ | ਮ | ਧ | ਮਧ | ਸਾਂ | – | ਸਾਂ |
| ਤੇऽ | ਰਿऽ | ਆ | ਭ | ਗ | ਤਾ | ਕਉ | ਬ | ਲਿऽ | ਹਾ | ऽ | ਰਾ ऽ |
| ਸਾਂ | ਸਾਂ | ਨੀਧ | ਧਨੀ | ਮ | ਧ | ਮਧ | ਗ | ਮ | ਗ | ਸਾ | – |
| ਥਾ | ਨੁ | ਸੁऽ | ਹਾऽ | ਵਾ | ਸ | ਦਾऽ | ਪ੍ਰ | ਭ | ਤੇ | ਰਾ | ऽ |
| ਸਾ | ਗ | ਗ | ਮ | ਧ | ਮਧ | ਸਾਂਗ | ਸਾਂਗ | ਸਾਂਧ | ਮਧ | ਮਗ | ਮਗ |
| ਰੰ | ਗ | ਤੇ | ਰੇ | ऽ | ਅऽ | ਪਾऽ | ऽ ऽ | ऽ ऽ | ऽ ऽ | ਰਾऽ | ऽ ऽ |
| | | | | | **ਅੰਤਰਾ** | | | | | | |
| ਮ | ਗ | – | ਮ ਮ | ਧ | ਮਧ | ਸਾਂ | – | ਸਾਂ | ਸਾ | – | ਸਾਂ |
| ਤੇ | ਰੀ | ऽ | ਕੁਦ | ਰ | ਤਿऽ | ਤ | ऽ | ਹੈ | ਜਾ | ऽ | ਣਹਿ |

| | | | | | | | | | | | |
|---|---|---|---|---|---|---|---|---|---|---|---|
| ਸਾਂਸਾਂ | ਗਂ | ਮ | ਗਂ | ਸਾਂ | ਸਾਂ | ਸਾਂਨੀ | ਧਨੀ | ਮਧ | ਮ | ਗ | ਗ |
| ਅਉ | ਰੁ | ਨ | ਦੂ | ऽ | ਜਾ | ਜਾऽ | ऽऽ | ऽऽ | ਣੈ | ऽ | ऽ |
| ਮ | ਗ | ਗ | ਮਧ | ਸਾਂ | ਸਾਂ | ਮਧ | ਗ | ਮ | ਗ | ਸਾ | ਸਾ |
| ਜਿ | ਸ | ਨੋ | ਕ੍ਰਿ | ਪਾ | ਕ | ਰਹਿ | ਮ | ਰੇ | ਪਿਆ | ऽ | ਰੇ |
| ਸਾ | ਗ | ਗ | ਮ | ਧ | ਮਧ | ਸਾਂਗਂ | ਸਾਂਧ | ਸਾਂਧ | ਮਧ | ਮਗ | ਮਗ |
| ਸੰ | ऽ | ਈ | ਤ | ਝੈ | ਧऽ | ਛਾऽ | ऽऽ | ऽऽ | ऽऽ | ਣੈऽ | ऽऽ |

## ਬਸੰਤੁ ਹਿੰਡੋਲ ਮਹਲਾ ੫

ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ ॥ ੧ ॥

ਪਿਤਾ ਪਾਰ ਬ੍ਰਹਮ ਪ੍ਰਭ ਧਨੀ ॥

ਮੋਹਿ ਨਿਸਤਾਰਹੁ ਨਿਰਗੁਨੀ ॥ ੧ ॥ ਰਹਾਉ ॥

ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥ ੨ ॥

ਨਾਮ ਪ੍ਰਭੂ ਕੇ ਜੋ ਰੰਗਿ ਰਾਤੇ ਕਲਿ ਮਹਿ ਸੁਖੀਏ ਸੇ ਗਨੀ ॥ ੩ ॥

ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥ ੪ ॥ ੩ ॥ ੨੧ ॥

(ਗੁ. ਗ੍ਰੰਥ ਪੰਨਾ ੧੧੮੬)

**ਰਾਗ ਬਸੰਤ ਹਿੰਡੋਲ** — **ਤਿੰਨਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | **ਸਥਾਈ** | | ਮ | ਗ | ਮਧੁ | ਨੀਸਾਂ | ਨੀ | ਧੁ | ਪਧੁ | ਮਪ | ਮ | ਗ |
| | | | | | | ਪਿ | ਤਾ | ਪਾऽ | ऽऽ | ਰ | ਬ੍ਰ | ਹऽ | ਮऽ | ਪ੍ਰ | ਭ |
| ਮ | ਧੁ | ਸਾਂ | ਨੀ | ਰੇਂ | ਸਾਂ | – | – | ਨੀ | ਧੁ | ਰੇਂ | ਨੀ | ਧੁ | – | ਪ | – |
| ਧ | ਨੀ | ऽ | ऽ | ऽ | ऽ | ऽ | ऽ | ਮੋ | ਹਿ | ਨਿ | ਸ | ਤਾ | ऽ | ਰਹੁ | ऽ |

ਮਗ ਮ ਨੀ ਗ ਮ ਗ ਰੇ ਸਾ ਸਾ ਮ ਮ ਮ ਮਮ ਮਮ ਗ ਗ

ਨਿऽ ਰ ऽ ਗੁ ਨੀ ऽ ऽ ऽ ਮੋ ਹਿ ਨਿ ਸ ਤਾऽ ऽ ऽ ਰਹੁ ऽ

ਮਧੁ ਨੀਸਾਂ ਰੇਂਸਾਂ ਨੀਸਾਂ ਨੀ ਧੁ

ਨਿऽ ਰऽ ऽ ऽ ਗੁऽ ਨੀ ऽ

**ਅੰਤਰਾ** ਨੀ ਧ ਮ ਗ ਮ – ਧ ਮਧ

ਮੂ ऽ ਲੁ ਨ ਬੁ ऽ ਝੈ ऽ ऽ

ਸਾਂ – ਸਾਂ ਸਾਂ ਗਂ ਸਾਂ ਸਾਂ – ਸਾਂ ਗਂ ਗਂ ਮਂ ਗਂ ਰੇਂ ਸਾਂ –

ਆ ऽ ਪੁ ਨ ਸੂ ऽ ਝੈ ऽ ਭ ਰ ਮਿ ਬਿ ਆ ऽ ਪੀ ऽ

ਸਾਂਨੀ ਧੁਨੀ ਰੇਂ ਨੀ ਧੁ ਪ

ਅऽ ਹੰऽ ऽ ਮ ਨੀ ऽ

# ਰਾਗ ਸਾਰੰਗ

ਸਾਰੰਗ ਰਾਗ ਭਾਰਤੀ ਸੰਗੀਤ ਵਿਚ ਕਈ ਸਦੀਆਂ ਤੋਂ ਪ੍ਰਚਲਿਤ ਹੈ । ਇਹ ਇਕ ਸਰਲ, ਮਧੁਰ ਅਤੇ ਲੋਕ ਪ੍ਰਿਅ ਰਾਗ ਹੈ । ਇਹੋ ਹੀ ਕਾਰਣ ਹੈ ਕਿ ਸਭ ਪ੍ਰਾਂਤਾਂ ਦੇ ਸੱਭਿਅ ਅਤੇ ਅਸੱਭਿਅ ਲੋਕ ਇਸ ਦੀਆਂ ਮਧੁਰ ਸੁਰਾਵਲੀਆਂ ਤੋਂ ਕਿਸੇ ਨਾ ਕਿਸੇ ਰੂਪ ਵਿਚ ਆਵੱਸ਼ ਮਨੋਰੰਜਨ ਪ੍ਰਾਪਤ ਕਰਦੇ ਹਨ । ਅਨੇਕ ਲੋਕ ਗੀਤਾਂ ਦੀਆਂ ਧੁਨਾਂ ਇਸ ਰਾਗ ਤੇ ਆਧਾਰਿਤ ਹਨ । ਚਰਵਾਹਿਆਂ ਦੀ ਵੰਝਲੀ ਅਤੇ ਸਪੇਰਾ ਬੀਨ ਉਤੇ ਇਸ ਰਾਗ ਦੀਆਂ ਮਧੁਰ ਸੁਰਾਵਲੀਆਂ ਆਮ ਹੀ ਸੁਣਾਈ ਦਿੰਦੀਆਂ ਹਨ । ਪਰੰਤੂ ਗੁਰੂ ਸਾਹਿਬਾਨ ਇਸ ਰਾਗ ਨੂੰ ਸ਼ਾਸਤਰੀ ਸੰਗੀਤ ਦੇ ਤੌਰ ਤੇ ਨਿਵਾਜਿਆ ਅਤੇ ਅਧਿਆਤਮਕਤਾ ਦਾ ਸੰਦੇਸ਼ ਦੇਣ ਲਈ ਇਸ ਦੀ ਵਰਤੋਂ ਕੀਤੀ ਹੈ ।

ਗ੍ਰੰਥਕਾਰਾਂ ਨੇ ਸਾਰੰਗ ਰਾਗ ਦੀ ਉਤਪੱਤੀ ਕਾਫ਼ੀ ਮੇਲ (ਥਾਟ) ਤੋਂ ਮੰਨੀ ਹੈ । ਕਈ ਵਿਦਵਾਨ ਇਸ ਨੂੰ ਖਮਾਜ ਥਾਟ ਦਾ ਰਾਗ ਮੰਨਦੇ ਹਨ, ਪਰੰਤੂ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ । ਆਚਾਰੀਆ ਨੇ ਇਸ ਨੂੰ ਰਾਗਾਂਗ ਰਾਗ ਮੰਨਿਆ ਹੈ ਕਿਉਂ ਜੋ ਇਸ ਦੇ ਸੰਜੋਗ ਨਾਲ ਜਾਂ ਇਸ ਦੇ ਅੰਗ ਦੁਆਰਾ ਸਾਰੰਗ ਦੇ ਬਹੁਤ ਸਾਰੇ ਪ੍ਰਕਾਰ ਹੋਂਦ ਵਿਚ ਆਏ ਜਿਨ੍ਹਾਂ ਵਿਚੋਂ ਪ੍ਰਸਿੱਧ ਪ੍ਰਕਾਰ ਇਹ ਹਨ—ਸ਼ੁੱਧ ਸਾਰੰਗ, ਸਾਮੰਤ ਸਾਰੰਗ, ਗੌੜ ਸਾਰੰਗ, ਵੜਹੰਸ ਸਾਰੰਗ. ਜਲਧਰ ਸਾਰੰਗ, ਨੂਰ ਸਾਰੰਗ, ਮੀਆਂ ਕੀ ਸਾਰੰਗ, ਮਦਮਾਦ ਸਾਰੰਗ, ਲੰਕ ਦਹਨ ਸਾਰੰਗ ਆਦਿ । ਪਰ ਇਨ੍ਹਾਂ ਸਾਰਿਆਂ ਵਿਚੋਂ ਸ਼ੋਮਣੀ ਪ੍ਰਕਾਰ ਸਾਰੰਗ ਹੀ ਹੈ । ਵਿਦਵਾਨਾ ਨੇ ਸਾਰੰਗ ਦਾ ਪਮੁੱਖ ਅੰਗ "ਨ਼ੀਪ ਮਰੇ" ਮੰਨਿਆ ਹੈ ਕਿਉਂਕਿ ਇਨ੍ਹਾਂ ਚਾਰ ਸੁਰਾਂ ਦੇ ਟੁਕੜੇ ਦੇ ਆਧਾਰ ਤੇ ਇਸ ਰਾਗ ਦਾ ਸਰੂਪ ਸਥਾਪਿਤ ਕੀਤਾ ਜਾਂਦਾ ਹੈ ।

ਇਸ ਰਾਗ ਵਿਚ ਦੋ ਨਿਸ਼ਾਦ, ਗੰਧਾਰ ਅਤੇ ਧੈਵਤ ਵਰਜਿਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ । ਇਸ ਦੇ ਆਰੋਹ ਵਿਚ ਨਿਸ਼ਾਦ ਸ਼ੁੱਧ ਅਤੇ ਅਵਰੋਹ ਵਿਚ ਕੋਮਲ ਨਿਸਾਦ ਲਗਦਾ ਹੈ । ਇਸ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਪੰਚਮ ਹੈ । ਦੋ ਸੁਰ ਵਰਜਿਤ ਹੋਣ ਕਾਰਣ ਇਸ ਦੀ ਜਾਤੀ ਔਡਵ-ਔਡਵ ਹੈ । ਕਈ ਸੰਗੀਤਕਾਰ ਇਸ ਰਾਗ ਵਿਚ ਧੈਵਤ ਸੁਰ ਦਾ ਅਲਪ ਪ੍ਰਯੋਗ ਉਚਿੱਤ ਸਮਝਦੇ ਹਨ ਪਰੰਤੂ ਇਸ ਸੁਰ ਦੀ ਹੋਂਦ ਇਸ ਵਿਚ ਨਾ ਦੇ ਸਮਾਨ ਹੈ । ਰਿਸ਼ਭ ਵਾਦੀ ਹੋਣ ਧੇ ਨਾਤੇ ਸੰਗੀਤਕਾਰਾਂ ਨੇ ਇਸ ਨੂੰ ਪੂਰਵਾਂਗ ਰਾਗਾਂ ਦੇ ਵਰਗ ਵਿਚ ਰੱਖਿਆ ਹੈ । ਇਸ ਦੇ ਗਾਉਣ ਦਾ ਸਮਾ ਦੁਪਹਿਰ ਦਾ ਹੈ । ਸਾਧਾਰਣ ਬੋਲਚਾਲ ਵਿਚ ਕਈ ਲੋਕ ਇਸ ਨੂੰ ਬਿੰਦਰਾਬਨੀ ਸਾਰੰਗ ਵੀ ਕਹਿੰਦੇ ਹਨ । ਲੋਕ ਗੀਤਾਂ ਦੀਆਂ ਸਾਧਾਰਣ ਧੁਨਾਂ ਤੋਂ ਲੈਕੇ ਸ਼ਾਸਤਰੀ ਸੰਗੀਤ ਦੀਆਂ ਸਭ ਗਾਇਨ ਸ਼ੈਲੀਆਂ ਇਸ ਰਾਗ ਵਿਚ ਭਲੀ ਭਾਂਤ ਗਾਈਆਂ ਜਾਂਦੀਆਂ ਹਨ ।

ਇਕ ਵਿਦਵਾਨ ਦਾ ਕਥਨ ਹੈ ਕਿ "ਸਾਰੰਗ-ਗੁਰਮਤਿ ਸੰਗੀਤ ਵਿਚ ਰਾਗ ਸਿਰੀ ਰਾਗ ਦਾ ਪੁਤ੍ਰ ਹੈ ਜਿਹਾ ਕੁ "ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥" ਅਗੇ ਆਪ ਇਸ ਦੇ ਨਾਦਾਤਮਕ ਸਰੂਪ ਤੇ ਇਸ ਤਰਾਂ ਪ੍ਰਕਾਸ਼ ਪਾਉਂਦੇ ਹਨ :: "ਦਰਬਾਰੀ ਕਾਨੜਾ ਮਧਮਾਧਵੀ, ਦੇਵਗਿਰੀ, ਮਦਾਰ ਨਟ ਤੋਂ ਸਾਰੰਗ ਬਣਦਾ ਹੈ । ਪਰੰਤੂ ਹੋਰਨਾ ਮਤਾਂ ਵਿਚ ਜੇਹਾਕੁ ਸ਼ਿਵਮਤ ਵਿਚ ਨਟਨਾ ਰੈਣ ਦੀ ਰਾਗਣੀ ਮੰਨੀ ਹੈ ਅਤੇ ਭਰਤ ਮਤ ਵਿਚ ਮੇਘ ਦੀ ਰਾਗਣੀ ਮੰਨੀ ਹੈ ।" (ਗੁਰਮਤ ਸੰਗੀਤ ਪੰਨਾ 29)

ਉਪਰੋਕਤ ਹਲਾਲੇ ਤੇ ਬਹੁਤੀ ਆਲੋਚਨਾ ਦੀ ਲੋੜ ਨਹੀਂ ਪ੍ਰਤੀਤ ਹੁੰਦੀ ਵਿਦਵਾਨ ਲੇਖਕ ਦੇ ਵਿਚਾਰ ਬੜੇ ਸਪਸ਼ਟ ਹਨ ।

ਰਾਗ – ਰਾਗਣੀ ਨੂੰ ਮਾਨਤਾ ਦੇਣ ਵਾਲੇ ਕਿਸੇ ਲੇਖਕ ਨੇ ਸਾਰੰਗ ਰਾਗ ਨੂੰ ਮੇਘ ਦਾ ਪੁੱਤਰ, ਕਿਸੇ ਨੇ ਸਿਰੀ ਰਾਗ ਦਾ ਪੁਤਰ ਅਤੇ ਕਿਸੇ ਨੇ ਇਸ ਨੂੰ ਮੇਘ ਦੀ ਇਸਤਰੀ ਮੰਨਿਆ ਪਰੰਤੂ ਗੁਰੂ ਗ੍ਰੰਥ ਦੇ ਅੰਤ੍ਰੀਵੀ ਹਵਾਲੇ ਇਸ ਨੂੰ ਕੇਵਲ "ਸਾਰੰਗ ਰਾਗੁ" ਹੀ ਕਹਿੰਦੇ ਹਨ ।

ਆਰੋਹ : ਸਾ, ਨੀ̣ ਸਾ, ਰੇ ਮ ਪ, ਨੀ ਸਾਂ ।

ਅਵਰੋਹ : ਸਾਂ, ਨੀ̱ ਪ, ਮਰੇ, ਸਾ ।

ਮੁਖ ਅੰਗ : ਨੀ̣ ਸਾ ਰੇ, ਮ ਰੇ, ਪ ਮ ਰੇ, ਸਾ ।

## ਰਾਗ ਸਾਰੰਗ

### ਸੁਰ ਵਿਸਤਾਰ

1. ਸਾ, ਸਾਰੇ ਸਾ ਸਾ ਨੀ̣, ਨੀ̣ ਨੀ̣ ਸਾ, ਸਾ ਰੇ ਨੀ̣ ਸਾ ਨੀ̱̣ਪ̣, ਮ̣ ਪ̣ ਨੀ̱̣ ਪ̣, ਮ̣ ਨੀ̱̣ ਪ̣ ਪ̣,
ਮ̣ ਪ̣ ਨੀ̣ ਨੀ̣ ਸਾ, ਪ̣ ਨੀ̱̣ ਪ̣ ਸਾ, ਮ̣ ਪ̣ ਨੀ̱̣ ਨੀ̱̣ ਸਾ, ਨੀ̣ ਸਾ ਰੇ, ਨੀ̱̣ ਪ̣ ਨੀ̱̣ਸਾ ਰੇ, ਨੀ̣ ਸਾ ਰੇ
ਸਾ ਨੀ̱̣ ਪ̣, ਮ̣ ਪ ਨੀ̣ਸਾ ਰੇ, ਪ̣ ਨੀ̱̣ ਪ̣ ਸਾ ਨੀ̣ਸਾ ਨੀ̣ਰੇ, ਨੀ̱̣ ਨੀ̱̣ ਪ̣ ਨੀ̱̣ ਮ̣ ਪ̣ ਨੀ̣ਸਾ ਰੇ, ਨੀ̣ਸਾ
ਰੇ ਮ ਰੇ, ਮ ਰੇ ਸਾਰੇ ਨੀ̣ਸਾ ਰੇ ਮਰੇ, ਮ ਮ ਰੇ ਸਾ ਨੀ̣ਸਾ ਰੇ ਮਰੇ, ਨੀ̣ ਰੇਮ ਰੇ ਪ ਮਰੇ, ਸਾ ਰੇ ਨੀ̣ ਨੀ̣ ਸਾ, ਨੀ̣ ਨੀ̣ ਰੇ ਸਾ ।

2. ਨੀ̣ ਸਾ ਰੇ ਮ ਪ, ਸਾਰੇ ਮ ਪ, ਰੇ ਮ ਪ, ਰੇ ਮ ਰੇ ਪ ਮਰੇ, ਸਾਰੇ ਮਰੇ, ਰੇ ਮ ਪ ਮ ਪ, ਪ̣, ਪ̣ ਨੀ̣ ਸਾਰੇ ਨੀ̣ਸਾ ਰੇ ਮਪ, ਰੇ ਮ ਰੇ ਪ ਮਨੀ̱ ਪ, ਰੇ ਮ ਪ ਨੀ̱ ਮ ਪ ਮ ਰੇ, ਸਾ ਰੇ ਮ ਰੇ ਮ ਪ ਮ ਨੀਪ, ਨੀ̱ ਮ ਪ, ਰੇ ਮ ਪ, ਰੇ ਮ ਨੀ̱ ਮ ਪ ਨੀ̱ ਪ ਮ ਰੇ, ਨੀ̱ ਨੀ̱ ਪਨੀ̱ ਮ ਪ ਰੇ ਮ ਪ ਨੀ̱ ਪ, ਮ ਪ ਨੀ ਨੀ ਸਾਂ, ਨੀਸਾਂ, ਨੀਸਾਂ ਨੀ̱ਪ, ਮ ਪ ਸਾਂ, ਨੀਸਾਂ ਨੀ̱ਪ, ਨੀ̱ਂ ਨੀ̱ ਪ ਮ ਪਨੀਸਾਂ, ਨੀਸਾਂ ਨੀ̱ਪ, ਨੀ̱ਪ ਰੇ, ਪ ਮਰੇ, ਸਾਰੇ ਨੀ̣ ਨੀ̣ ਸਾ, ਨੀ̱̣ ਪ̣ ਮ̣ ਪ̣ ਨੀ̣ਰੇ ਸਾ ।

3. ਨੀ̣ਸਾ ਰੇ ਮ ਪ ਨੀ̱ ਮ ਪ ਨੀ ਨੀ ਸਾਂ, ਸਾਂ ਨੀ̱ ਪ ਮ ਰੇ ਮ ਪਨੀਸਾਂ, ਨੀਸਾਂ ਨੀਸਾਂ ਨੀਸਾਂ ਰੇਂਸਾਂ ਨੀ̱, ਮ ਪ ਨੀਸਾਂ, ਨੀ̱ਪ ਨੀਸਾਂ, ਪਨੀ̱ ਮਪ ਨੀਸਾਂ, ਸਾਂ ਰੇਂ ਨੀਸਾਂ ਨੀ̱ਪ, ਮ ਪ ਨੀਸਾਂ ਰੇਂ ਮਂ ਰੇਂ ਪ ਮਂ ਰੇਂ, ਮਂ ਮਂ ਰੇਂਸਾਂ, ਰੇਂ ਰੇਂ ਸਾਂਨੀ ਸਾਂਰੇਂ ਨੀਸਾਂ ਨੀਸਾਂ ਰੇਂ ਮਂ ਰੇਂ, ਨੀਸਾਂ ਰੇਂ ਮਂ ਰੇਂ ਪਂ ਪਂ ਮਂ ਰੇਂ, ਮਂ ਮਂ ਰੇਂ ਸਾਂ, ਰੇਂ ਰੇਂ ਸਂਨੀ ਸਂਰੇਂ ਨੀ̣ ਰੇਂ ਮਂ ਰੇ, ਸਂਰੇਂ ਨੀਸਾਂ, ਨੀ̱ ਪ, ਮ ਪ ਨੀਸਾਂ ਨੀ̱ਪ, ਮ ਪ ਨੀ̱ ਪ, ਨੀ̱ ਨੀ̱ਪ ਪ ਮ ਪਮ ਰੇ, ਨੀ̱ ਮ ਰੇ, ਮਂ ਰੇ, ਸਾ ਰੇ ਨੀ̣ ਨੀ̣ ਸਾ, ਨੀ̣ ਨੀ̣ ਰੇ ਸਾ ।

## ਸਾਰੰਗ ਮਹਲਾ ੫ ਚਉਪਦੇ ਘਰੁ ੧

## ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਮੂਰਤਿ ਕਉ ਬਲਿ ਜਾਉ ॥

ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥ ੧ ॥ ਰਹਾਉ ॥
ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ ॥
ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ ॥ ੧ ॥
ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ ॥
ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ ॥ ੨ ॥
ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤ ਕਹਿ ਨ ਸਕਾਉ ॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥ ੩ ॥
ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵ ਲਉ ॥
ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ ॥ ੪ ॥ ੧ ॥

(ਗੁ. ਗ੍ਰੰਥ ਪੰਨਾ ੧੨੦੨)

**ਰਾਗ ਸਾਰੰਗ** — **ਤਿੰਨਤਾਲ**

| x | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | ਸਥਾਈ | | | ਰੇ | ਮ | ਪ | ਨੀ | ਪਨੀ | ਸਾਂਰੇਂ | ਸਾਂਨੀ | ਪਮ | ਰੇਮ | ਪਮ | ਰੇਸਾ | ਨੀਸਾ |
| | | | | ਸ | ਤਿ | ਗੁ | ਰ | ਮੂS | SS | ਰS | ਤਿS | ਕਉ | SS | ਬS | ਲਿS |
| ਮ | | | | | | | | | | | | | | | |
| ਰੇ | – | – | ਰੇ | ਮ | ਰੇ | ਪ | ਮ | ਰੇ | – | ਸਾ | ਸਾ | ਰੇਸਾ | ਨੀਸਾ | ਰੇ | ਸਾ |
| ਜਾ | S | S | ਉ | ਅੰ | S | ਤ | ਰਿ | ਪਿਆ | S | ਸ | ਚਾ | ਤ੍ਰਿS | ਕS | ਜਿਉ | S |
| ਨੀ | ਨੀ | ਪ | – | ਨੀ | ਸਾ | ਰੇ | ਮਮ | ਪ | ਨੀ | ਮ | ਪ | ਨੀਨੀ | ਪਨੀ | ਸਾਂਰੇਂ | ਨੀਸਾਂ |
| ਜ | ਲ | ਕੀ | S | ਸ | ਫ | ਲ | ਦਰ | ਸ | ਨੁ | ਕ | ਦਿ | ਪਾS | SS | SS | SS |
| ਨੀਨੀ | ਪਮ | ਰੇਸਾ | ਨੀਸਾ | | | | | | | | | | | | |
| ਉS | SS | SS | SS | | | | | | | | | | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | ਨ਼ੀ | ਪ | ਮ | ਰੇ | ਮ | ਪ | – | ਪ | ਪ | ਨ਼ੀ | ਪ | ਨੀ | ਨੀ |
| | | | ਅ | ਨਾ | ऽ | ਥਾ | ਕੋ | ਨਾ | ऽ | ਥੁ | ਸ | ਰ | ਬ | ਪ੍ਰ | ਤਿ |
| ਸਾਂ | – | ਸਾਂ | ਸਾਂ | ਨੀ | ਪ | ਮ | ਪ | ਨੀ | ਨੀ | ਸਾਂ | ਸਾ | ਨੀ | ਸਾਂ | ਨੀਸਾਂ | ਰੇਂਸਾਂ |
| ਪਾ | ऽ | ਲ | ਕ | ਭ | ਗ | ਤਿ | ਵ | ਛ | ਲੁ | ਹ | ਰਿ | ਨਾ | ऽ | ऽऽ | ऽऽ |
| ਨ਼ੀ | ਨ਼ੀ | ਪ | – | ਮ | ਰੇ | ਪ | – | ਮਪ | ਨੀਸਾਂ | ਨ਼ੀ | ਨ਼ੀ | ਰੇ | ਮ | ਪ | ਮ |
| ਉ | ऽ | ऽ | ऽ | ਜਾ | ऽ | ਕਉ | ऽ | ਕੋਂऽ | ऽऽ | ਇ | ਠ | ਰਾ | ऽ | ਖੈ | ऽ |
| ਰ਼ੇ | – | ਸਾ | – | ਮ | ਰੇ | ਪ | – | ਨ਼ੀ | ਪ | ਨੀ | ਸਾਂ | ਨ਼ੀਪ | ਮਪ | ਨੀਸਾਂ | ਰੇਂਰੇਂ |
| ਪ੍ਰਾ | ऽ | ਣੀ | ऽ | ਤਿ | ਸੁ | ਤੂ | ऽ | ਦੇ | ਹਿ | ਅ | ਸ | ਰਾऽ | ऽऽ | ऽऽ | ऽऽ |

ਸਾਂਨ਼ੀਪਮ ਰੇਸਾਂਨ਼ੀਸਾਂ

ਉऽ ऽऽ ऽऽ ऽऽ

## ਸਾਰੰਗ ਮਹਲਾ ੫

ਹਰਿ ਜੀਉ ਅੰਤਰਜਾਮੀ ਜਾਨ ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥ ੧ ॥ ਰਹਾਉ ॥
ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥
ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ ॥ ੧ ॥
ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥ ੨ ॥
ਸੰਧਿਆ ਕਾਲ ਕਰਹਿ ਸਭ ਵਰਤਾ ਜਿਉ ਸਫਰੀ ਦੰਫਾਨ ॥
ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ ॥ ੩ ॥
ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕ੍ਰਿਪਾ ਕਰੀ ਭਗਵਾਨ ॥
ਉਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ ॥ ੪ ॥
ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ ॥
ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥ ੫ ॥ ੨ ॥

(ਗੁ. ਗ੍ਰੰਥ ਪੰਨਾ ੧੨੦੨)

